੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ਼ਹੀਦ ਬਿਲਾਸ

ਰਾਏ ਕੋਟ

## ਨਾਮਧਾਰੀ ਸਿੰਘ ਸ਼ਹੀਦ




ਲੇਖਕ :—

ਸੰਤ ਬਿਸ਼ਨ ਸਿੰਘ ਹਿਸਟੋਰੀਅਨ,





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਅੰਗਰੇਜ਼ ਰਾਜ ਦੀ ਗੁਲਾਮੀ ਦੀਜ਼ੰਜੀਰ ਤੋੜਨ ਵਾਲੇ
ਭਾਰਤ ਦੇ ਬੀਰਾਂ ਦੀ ਕੁਰਬਾਨੀ ਦਾ ਹਾਲ
ਸਵਤੰਤ੍ਰ ਭਾਰਤ ਵਿਚ ਹੀ ਪ੍ਰਕਾਸ਼ਤ ਹੋ
ਸਕਦਾ ਹੈ ਬਿਕ੍ਰਮ ੧੯੨੯ ਵਿਚ
ਜਿਨ੍ਹਾਂ ਵੀਰਾਂ ਨੇ ਸ਼ਹੀਦੀਆਂ
ਪਾਈਆਂ ।
੨੦੨੯ ਨੂੰ ਸ਼ਤਾਬਦੀ
ਯਾਦਗਾਰ ਜਨਤਾ ਦੇ ਸਾਹਮਣੇ
ਆ ਗਿਆ
ਹੈ ।

੧ ੧ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਧਰਮ ਹੇਤ ਸਾਕਾ ਜਿਨ ਕੀਆ ॥
ਸੀਸ ਦੀਆ ਪਰ ਸਿਰੜ ਨਾ ਦੀਆ ॥

# ਸ਼ਹੀਦ ਬਿਲਾਸ

## ਨਾਮਧਾਰੀ ਸਿੰਘ ਰਾਏਕੋਟ ਤੇ ਲੁਧਿਆਣੇ ਵਿਚ

ਸੂਬਾ ਗਿਆਨੀ ਸਿੰਘ ਜੀ, ਸੂ: ਰਤਨ ਸਿੰਘ ਜੀ

ਦੋਹਾਂ ਬੇਦੋਸ਼ਾਂ ਨੂੰ ਫਾਂਸੀ ਤੇ ਸ਼ਹੀਦ ਕਰਨਾ
ਅੰਗਰੇਜ਼ਾਂ ਨੇ

ਬੈਂਤਾਂ ਵਿਚ ਰਚਨਾ ਕਰਨ ਵਾਲੇ,

**ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ, ਨੰਗਲ**

ਹੁਣ ਸ੍ਰੀ ਜੀਵਨ ਨਗਰ, ਜ਼ਿਲਾ ਹਿਸਾਰ

ਪ੍ਰਕਾਸ਼ਕ .—

**ਗਿ: ਬੂਟਾ ਸਿੰਘ ਜੀ ਘੜੀ ਸਾਜ, ਵੈਦਰਾਜ,**

ਡਾ: ਖਾਸ ਦਮਦਮਾ ਜ਼ਿਲਾ ਹਿਸਾਰ

( ਇਸ ਪਤੇ ਤੋਂ ਮੰਗਾਓ )

ਭੇਟਾ ੧–੨੫ ਪੈਸੇ

# ਰਾਏ ਕੋਟ

ਲੁਧਿਆਣੇ ਤੋਂ ਤੀਹ ਕੁ ਮੀਲ ਰਾਏ ਗੋਤ ਦੇ ਜਿਮੀਂਦਾਰਾਂ ਦਾ ਪਿੰਡ ਰਾਏ ਕੀ ਤਲਵੰਡੀ ਸੀ। ਮੁਗਲ ਬਾਦਸ਼ਾਹ ਦੀ ਜ਼ੁਲਮੀ ਤਲਵਾਰ ਅਗੇ ਝੁਕ ਕੇ ਮੁਸਲਸਾਨ ਹੋ ਗਏ ਸੀ ਅਤੇ ਰਾਏ ਕੋਟ ਸ਼ਹਿਰ ਬਸਾ ਕੇ ਕੁਝ ਕੁ ਪਿੰਡਾਂ ਦੀ ਮਲਕੀਅਤ ਵਿਚ ਰਾਜ ਕਰਦੇ ਰਹੇ। ਰਾਏ ਕੋਟ ਵਿਚ ਹਿੰਦੂ, ਖਤਰੀ, ਭਾਟੜੇ, ਪਾਂਧੇ, ਬਾਹਮਣ, ਡਕੌਤ, ਬਾਣੀਏ, ਧਾਲੀਵਾਲ ਗੋਤ ਦੇ ਜਟ, ਹਿੰਦੂ ਦਰਜੀ ਆਦਿ ਵਸਾਏ ਗਏ।

ਕੰਬੋ, ਰਾਈਂ, ਫਕੀਰ, ਬੋਦਲੇ ਮੋਚੀ, ਤੇਲੀ, ਗੁਜਰ, ਖੋਜੇ ਕੁਝ ਕੁ ਰਾਜਪੂਤ, ਹਿੰਦੂ, ਮੁਸਲਮਾਨ, ਲੁਹਾਰ, ਕਾਲੀਪੋਸ਼, ਖਟੀਕ, ਚੁਮਾਰ, ਭੰਗੀ ਆਦਿ ਕੌਮਾਂ ਨੂੰ ਜਗਾ ਦੇਕੇ ਆਬਾਦ ਕੀਤਾ। ੧੯੧੭ ਅੰਦਰ ਕਲਾ ਰਾਏ ਇਸਦਾ ਮਾਲਕ ਕੁਝ ਪਿੰਡਾਂ ਦਾ ਚੌਧਰੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੋਰ ਦੇ ਜੰਗ ਕਰਨ ਤੋਂ ਬਾਦ ਰਾਏ ਕੋਟ ਛਿਪਦੀ ਵਲ ਆ ਠਹਿਰੇ। ਕਲੇ ਰਾਏ ਨੇ ਆਪਣੇ ਅਹਿਲਕਾਰ ਘਲ ਕੇ ਗੁਰੂ ਜੀ ਦਾ ਦਰਸ਼ਨ ਕਰਨਾ ਚਾਹਿਆ।

ਗੁਰੂ ਜੀ ਨੇ ਪੁਛਿਆ ਵਜੀਰਾਂ ਨੂੰ ਬਾਦਸ਼ਾਹ ਦੇ ਬਾਗੀ ਗੁਰੂ ਨੂੰ ਉਹ ਕਿਸ ਤਰ੍ਹਾਂ ਦਾ ਮਿਲਣਾ ਲੋੜਦਾ ਹੈ। ਮੰਤ੍ਰੀਆਂ ਨੇ ਰਾਏ ਦੀ ਬਾਬਤ ਜਾਣ ਪਛਾਣ ਕਰਵਾਈ (ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ) ਰਾਏ ਕਲਾ ਗਊ ਰੱਛਕ ਹੈ।

ਨਗਰ ਤਿਹਾੜਾ, ਬਡ ਵਸੇ, ਲਾਖੋਂ ਨਰ ਜਾਹੀਂ
ਹੁਤੇ ਤੁਰਕ ਦੁਸਟ ਸੀ ਨਿਸਚੇ ਅਘ ਮਾਹੀਂ
ਗੋ, ਬਦ ਪਾਪੀ ਬੋਹ ਕਰੇ, ਸੁਣ ਕਲਾ ਰਾਊ
ਪਾਪ, ਸਮੀਪ ਹੋਣ ਤੇ, ਮਨ ਸਹਿ ਨਾ ਸਕਾਊ
ਚੰਮੂ ਬਟੋਰਤ, ਦੜ ਚਲੇ, ਧੌਂਸਾ ਧੁਨਕਾਰਾ

ਨਗਰ, (ਤਿਹਾੜੇ) ਜਾਇ ਕੇ ਕੀਓ ਜੰਗ ਭਾਰਾ
ਨਿਕਸ, ਬਾਹਰ, ਪੂਰਬਤੇ, ਲਗ ਹਮਲਾ ਘਾਲਾ
ਕਰੇ ਕਤਲ ਪਿਖ ਭਾਗਿਓ, ਖਿਚ ਕਰਾ ਬਸਾਲਾ
ਇਕ ਸੰਮਤ ਲਰਤੇ ਰਹੇ. ਪੁਨ ਭਏ ਲਚਾਰੀ
ਮਿਲਨ ਹੇਤ ਧਰ ਤਿਰਾਸਕੋ, ਬਾਂਤੋ ਵਿਚ ਡਾਰੀ
ਕਹੈ ਤੁਰਕ, ਹੇ ਰਾਏ ਤੁਮ, ਕਿਸ ਨ ਦੇਨਾ ਲੇਨਾ
ਨਿਹੱਕ ਬਿਨਾਸ ਆਦਮੀ, ਦੋਇ ਦਿਸ ਸੇਨਾ
ਰਾਏ ਕਹਾ, **ਗੋ ਬਦ,** ਤਜੋ, ਇਸ ਕਾਰਨ ਕੇਤਾ
ਮੈ ਖਰਚੋਂਗਾ ਲਾਖ ਦਰਤ, ਰਣ ਰੋਸ ਸੰਮੇਤਾ
ਸੁਣ ਬੋਲੇ ਲਚਾਰ ਤੁਰਕ, ਹਮ ਨੇ ਆਵ ਮਾਨੀ
ਆਗੇ ਨਾ, ਗੋ ਬਦ ਕਰੇਂ, ਹਮ ਲੀਜੇ ਮਾਨੀ
ਜਾਮਨ ਹਮਰੋ, ਰਾਏ ਹੈ ਸਤਲੁਜ ਕਾ ਨੀਰਾ
ਹਮ ਕਤੈਂ ਗੋ ਬਦ ਜੇ ਏਹ ਕਰੇ ਅਖੀਰਾ
ਸ੍ਰੀ ਪ੍ਰਭ ਜਬ ਬਰਖ ਬਿਤਾਵਾ
ਬੋਹਰ; ਕਰਨ ਲਗੇ, ਗੋ, ਬਦ, ਬਡ ਪਾਪ ਕਮਾਵਾ
ਸੁਨ ਕਰ, ਰਾਇ, ਦਰਿਆਇ ਅਰਾਧਾ
ਤੁਸ ਜਾਮਨ ਏਸ ਬਾਤ ਕੇ, ਏਹ ਦੁਸਟ ਆ ਸਾਧਾ
ਸਤਿਲੁਜ ਪਾਣੀ ਚੜਿਓ ਤੀਰਾ
ਦੁਸਟ ਤਿਹਾੜੇ ਮਰੇ ਅਖੀਰਾ
ਰਾਏ ਦੇਤ ਦੰਡ ਗਊ ਜੋ ਭੱਛਕ
ਹਿੰਦੂ ਧਰਮ ਰਾਏ ਗਊ ਹੈ ਰੱਛਕ

ਗੁਰੂ ਜੀ ਨੇ ਆਗਿਆ ਦਿੱਤੀ। ਰਾਏ ਕਲਾ ਗੁਰੂ ਜੀ ਦੇ ਚਰਨਾਂ ਵਿਚ ਹਾਜਰ ਹੋ ਕੇ ਸੇਵਾ ਕਰਦਾ ਰਿਹਾ ਹੈ। ਗੁਰ ਜੀ ਕੁਝ ਸਮਾਂ ਠਹਿ ਦੇ ਛੋਟੇ ਸਾਹਿਬਜਾਦੇ ਸ਼ਹੀਦ ਦੀ ਖਬਰ ਵੀ ਰਾਏ ਕਲੇ ਨੇ ਗੁਰੂ ਜੀ ਨੂੰ ਦਸੀ। ਗੁਰੂ ਜੀ ਮਾਲਵੇ ਨੂੰ ਤੁਰਨ ਸਮੇਂ ਕਲੇ ਰਾਏ

# ਵਿਚਾਰਧਾਰਾ ਕੌਮੀ ਜੀ



ਸਭ ਤੋਂ ਪਹਿਲੇ ਗਿਆਨੀ ਕਾਹਲਾ ਸਿੰਘ ਜੀ ਨੇ ਨਾਮਧਾਰੀ ਸਿੰਘਾਂ ਦਾ ਸ਼ਹੀਦ ਬਿਲਾਸ ਰਾਏ ਕੋਟ ਦਾ ੧੯੧੩ ਦੇ ਵਿਚ ਛਾਪਿਆ। ਜਿਸ ਵਿਚ ਚਾਰ ਸਿੰਘ ਰਾਏ ਕੋਟ ਸਹੀਦ ਹੁੰਦੇ ਦਸੇ ਗਏ ਹਨ। ਦੂਸਰੀ ਐਡੀਸ਼ਨ ਛਪੀ ੧੯੧੪ ਅੰਦਰ। ਉਸ ਵਿਚ ਗਿਆਨੀ ਜੀ ਨੇ ਹੋਰ ਖੋਜ ਕੀਤੀ। ਪਿਥੋ ਦੇ ਤਿੰਨ ਸਿੰਘ ਸ਼ਹੀਦ ਗੁਰਮੁਖ ਸਿੰਘ ਮੰਗਲ ਸਿੰਘ ਮਸਤਾਨ ਸਿੰਘ ਜੀ ਦਸਿਆ ਹੈ।

ੴ

ਬੈਂਤ

ਅੱਖੀਂ ਡਿਠੇ ਮੈਂ ਸਿੰਘ ਸ਼ਹੀਦ ਹੁੰਦੇ
ਸਤ ਸਾਲ ਉਮਰ ਮੈਨੂੰ ਸਾਰ ਹੈ ਜੀ।
ਰਾਏ ਕੋਟ ਤੇ ਨੰਗਲ ਹੈ ਛੇ ਕੋਹਾਂ
ਪਿਤਾ ਲੈ ਗਿਆ ਸੀ ਮੈਨੂੰ ਨਾਰ ਹੈ ਜੀ।

ਸ਼ਹੀਦ (ਕ) ਬਿਲਾਸ

ਕਲਰ ਵਿਚ ਫਾਂਸੀਆਂ ਤਿੰਨ ਹੈਸਨ
ਦਰਵਾਜ਼ੇ ਬਸੀਆਂ ਰਕੜ ਤਿਆਰ ਹੈ ਜੀ।
ਸਤਿ ਸ੍ਰੀ ਅਕਾਲ ਪੁਕਾਰਦੇ ਸੀ
ਕਾਹਲਾ ਸਿੰਘ ਨੇੜੇ ਗੁਰਦੁਆਰ ਹੈ ਜੀ।

ਉਸ ਦੇ ਬਾਦ ਸੰਤ ਇੰਦਰ ਸਿੰਘ ਜੀ ਚਕਰਵਰਤੀ ਨੇ ਬਿਕ੍ਰਮ ੧੯੯੬, ੨੨ ਮਾਘ ਦੇ ਬਸੰਤ ਅੰਕ ਵਿਚ ਲਿਖਿਆ। ਬਾਬਾ ਮੰਗਲ ਸਿੰਘ ਬਾਬਾ ਮਸਤਾਨ ਸਿੰਘ, ਬਾਬਾ ਗੁਰਮੁਖ ਸਿੰਘ ਜੀ, ੪ ਕਤਕ ੧੯੨੮ ਨੂੰ ਬਸੀਆਂ ਦੀ ਕੋਠੀ ਫਾਂਸੀ ਦਿਤੇ ਗਏ। ਫੇਰ ਲਿਖਦੇ ਹਨ:—

ਉਨੀ ਸੌ ਸਤਾਈ ਚੌਦੇ ਨੇਰੀ ਸੌਣ ਇਕੀ,
ਤਿੰਨੇ ਨੇ ਸ਼ਹੀਦ ਕੀਤੇ ਬਸੀਆਂ ਚ ਆਣਕੇ

ਸ੍ਰੀ ਆਲਮ ਜੀ ਜੁਗ ਪਲਟਾਊ ਸਤਿਗੁਰੂ ਜੀ ਵਿਚ ਲਿਖਦੇ ਹਨ ਸਤਿਗੁਰੂ ਰਾਮ ਸਿੰਘ ਦੇ ਲਾਡਲੇ ਸਿੱਖ ੫ ਅਗਸਤ ੧੮੭੧ ਨੂੰ ਬਸੀਆਂ ਦੀ ਕੋਠੀ ਇਕੋ ਦਰਖਤ ਨਾਲ ਫਾਹੇ ਦਿਤੇ।

ਸ: ਨਾਹਰ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਵਿਚ ਨਾਮਧਾਰੀ ਇਤਿਹਾਸ ਦੀ ਰਚਨਾ ਕੀਤੀ। ਉਸ ਵਿਚ ਦਸਿਆ ਹੈ ਕਿ ਬਸੀਆਂ ਦੀ ਕੋਠੀ ਚੀਫ ਜੱਜ ਦੀ ਸਜ਼ਾ ਪੱਕੀ ਹੋਣ ਤੇ ਮਿਸਟਰ ਕਾਵਨ ਦੀ ਆਗਿਆ ਵਿਚ ਰਾਏ ਕੋਟ ਬੁਚੜਖਾਨੇ ਦੇ ਨਾਲ ਫਾਂਸੀ ਗੱਡੀ ਗਈ। ੫ ਅਗਸਤ ੧੮੭੧ ਦੇ ਸੂਰਜ ਚੀ ਟਿਕੀ ਨਾਲ ਮਸਤਾਨ ਸਿੰਘ, ਮੰਗਲ ਸਿੰਘ, ਗੁਰਮੁਖ ਸਿੰਘ ਫਾਂਸੀ ਦਿਤੇ।

ਸੰਤ ਬਿਸ਼ਨ ਸਿੰਘ ਜੀ ਲਿਖ ਰਹੇ ਨੇ ਸੰਨ ੧੮੭੧ ਦੇ ੫ ਅਗਸਤ ਨੂੰ ਰਾਏ ਕੋਟ ਵਿਚ ਫਾਂਸੀ ਦਿਤੇ। ਪਿਛੋਂ ਵਿਚ ਉਸੇ ਦਿਨ ਸੂਰਜ ਛਿਪ ਸਸਕਾਰੇ ਤਿੰਨੇ ਇਕੋ ਚਿਖ਼ਾ ਤੇ। ਖੋਜਾਂ

ਹੁੰਦੀਆਂ ਰਹਿਣਗੀਆਂ, ਹਰ ਰੋਜ ਖੋਜੀ ਖੋਜ ਕਰਦੇ ਰਹਿਣਗੇ। ਮੈਂ ਜਦ ਸੰਤ ਬਿਸ਼ਨ ਸਿੰਘ ਦੀ ਰਚਤ ਰਾਏ ਕੋਟ ਦਾ ਹਾਲ ਬੈਂਤਾਂ ਵਿਚ ਬਿਕ੍ਰਮ ੨੦੨੬ ਨੂੰ ਭੈਣੀ ਸਾਹਿਬ ਮਨਜੂਰੀ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੇ ਦਿੱਤੀ। ਮੈਂ ਰਾਇ ਕੋਟ ਦਾ ਪ੍ਰਸੰਗ ਭਾਈ ਬਿਸ਼ਨ ਸਿੰਘ ਜੀ ਨੂੰ ਦਸਿਆ। ਉਹਨਾਂ ਮੈਨੂੰ ਦਿਤਾ ਛਾਪ ਦਿਓ।

ਦਸਤਖਤ
ਪੰਡਤ ਮਨਸ਼ਾ ਸਿੰਘ ਕੌਮੀ
ਸ੍ਰੀ ਭੈਣੀ ਸਾਹਿਬ

☙

## ਡਾਕ ਰਾਹੀਂ ਆਈ ਚਿੱਠੀ

ਹਿਸਟੋਰੀਅਨ ਜੀ ਮੈਂ ਤੁਹਾਡੇ ਲਿਖੇ ਹੋਏ ਬਾਗੀ ਕੂਕਾ ਤੇ ਇਨਕਲਾਬੀ ਕੂਕਾ, ਆਜ਼ਾਦੀ ਲਹਿਰ ਵਿਚ ਨਾਮਧਾਰੀ ਦੇਵੀਆਂ ਦਾ ਇਤਿਹਾਸ ਪੜ੍ਹਿਆ ਅਤੇ ਸ਼ਹੀਦ ਬਿਲਾਸ ਅੰਮ੍ਰਿਤਸਰ, ਕੂਕੇ ਸਿੰਘ ਤੇ ਅੰਗਰੇਜ ਰਾਜ ਤੁਹਾਡੇ ਵਲੋਂ ਪ੍ਰਕਾਸ਼ਤ ਹੋਈਆਂ ਰਚਨਾਵਾਂ ਦੇਖਣ ਦਾ ਅਵਸਰ ਮਿਲਿਆ। ਮੈਂ ਇਹਨਾਂ ਨੂੰ ਪੜ੍ਹ ਕੇ ਲਾਭ-ਦਾਇਕ ਮੰਨਦਾ ਹਾਂ। ਨਾਮਧਾਰੀ ਪੰਥ ਦੇ ਇਸਤਰੀ ਪੁਰਖਾਂ ਨੂੰ ਅਜਿਹੇ ਜੀਵਨ ਰਾਹ ਦਰਸਾਊ ਲਿਟਰੇਚਰ ਦੀ ਅਤਿਅੰਤ ਲੋੜ ਪੂਰੀ ਕਰ ਰਹੇ ਹੋ। ਰਾਏ ਕੋਟ ਮਲੇਰ ਕੋਟਲੇ ਦਾ ਸ਼ਹੀਦ ਬਿਲਾਸ ਵੀ ਪ੍ਰਕਾਸ਼ਤ ਕਰੋ।

ਗਿਆਨੀ ਵਰਿਆਮ ਸਿੰਘ ਨਿਝਰ
ਪਿੰਡ ਸਿਆੜ ਜ਼ਿਲਾ ਲੁਧਿਆਣਾ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ਼ਹੀਦ ਬਿਲਾਸ ਰਾਇ ਕੋਟ ਦਾ

ਦੋਹਰਾ ॥ ਛੋਟਾ ਜਿਹਾ ਸ਼ਹਿਰ ਹੈ, ਰਾਇ ਕੋਟ ਹੈ ਨਾਮ ॥
ਲੁਧਿਆਣੇ ਦੇ ਜ਼ਿਲ੍ਹੇ ਵਿੱਚ, ਮਸ਼ਹੂਰ ਹੈ ਗਾਮ ॥
ਸ੍ਰੀ ਗੁਰੂ ਗੋਬਿੰਦ ਸਿੰਘ, ਕਰਕੇ ਜੰਗ ਚਮਕੌਰ ॥
ਆਏ ਰਾਏ ਕੋਟ ਵਿਚ, ਕੀਤੀ ਕੁਝ ਦਿਨ ਠੌਰ ॥
ਕੱਲਾ ਰਾਏ ਮੁਸਲਮਾਨ ਉਸ ਦਾ ਹੈ ਸੀ ਦੇਸ ॥
ਸੇਵਾ ਕਰੀ ਓਸਨੇ, ਗੁਰੂ ਸੀ ਜੋ ਦਸਮੇਸ਼ ॥
ਯਾਦਗਾਰ ਦਸਮੇਸ਼ ਗੁਰ ਹੈ ਸੁਹਾਵਾ ਥਾਨ ॥
ਜਿਸ ਨੂੰ ਸਾਰੇ ਪੂਜਦੇ, ਹਿੰਦੂ ਸਿੱਖ ਸਭ ਆਨ ॥
ਸਾਂਭਿਆ ਹਿੰਦ ਫਰੰਗੀਆਂ, ਕੀਤਾ ਭਾਰਤ ਰਾਜ ॥
ਲਾਟ ਹਿੰਦ ਲਾਹੌਰ ਦਾ, ਫਰੰਗੀ ਕਰੇ ਬਖ਼ਾਦ ॥
ਬੁਚੜ ਤੁਰਕ ਰਾਏਕੋਟ ਘੱਲ,ਮਾਰਨਗਊਆਂ ਨਿਸ਼ੰਗ॥
ਸ਼ਰੇ ਆਮ ਉਹ ਮਾਰਦੇ, ਰੱਖਦੇ ਭੈ ਨਾਂ ਸੰਗ ॥
ਅਣਖੀ ਕੂਕੇ ਸਿੰਘ, ਜੋ ਫੜਦੇ ਹੱਥ ਤਲਵਾਰ ॥
ਬੂਚੜ ਮਾਰੇ ਸਿੰਘਾਂ ਨੇ, ਜਾਣ ਰਿਹਾ ਸੰਸਾਰ ॥
ਹੋਏ ਸ਼ਹੀਦ ਰਾਏਕੋਟ ਸਿੰਘ,ਹਸ ੨ ਫਾਂਸੀਆਂ ਪਾਣ ॥
ਗੁਰਮੁਖ ਸਿੰਘ ਮਸਤਾਨਸਿੰਘ,ਮੰਗਲ ਸਿੰਘ ਜੀ ਜਾਣ॥
ਗੋਰਿਆਂ ਪਕੜੇ ਸਿੰਘ ਜੋ, ਫਾਂਸੀ ਦਿਤੇ ਚਾੜ੍ਹ ॥
ਸੂਬਾ ਗਿਆਨੀ ਸਿੰਘ ਜੀ ਰਤਨ ਸਿੰਘ ਸਰਦਾਰ ॥
ਸ਼ਹਿਰ ਲੁਧਿਆਣੇ ਵਿਚ ਜੋ, ਲੈ ਲਈ ਮੌਤ ਰਸੀਦ ॥
ਨਾਲ ਹੌਂਸਲੇ ਸਿੰਘਾਂ ਜੋ, ਹੱਸ ਹੱਸ ਹੋਣ ਸ਼ਹੀਦ ॥
ਪੰਜਾਂ ਸਿੰਘਾਂ ਦਾ ਹਾਲ ਮੈਂ, ਲਿਖਾਂ ਸ਼ਹੀਦ ਬਿਲਾਸ ॥
ਬਿਸ਼ਨ ਸਿੰਘ ਕਵਿਤਾ ਲਿਖੇ, ਵੇਖ ਕੂਕਾ ਇਤਿਹਾਸ ॥

ਰਾਮ ਹਰੀ, ਪ੍ਰਤਾਪ ਗੁਰ, ਦੁਆਦਸ ਗੁਰ ਧਰ ਓਟ ॥
ਰਹੇ ਨਾ ਬਿਸ਼ਨ ਸਿੰਘ ਨੂੰ, ਕਵਿਤਾ ਕਰਨ ਦੀ ਤੋਟ ॥
ਬੈਂਤਾਂ ਵਿਚ ਮੈਂ ਲਿਖਦਾ, ਸਿਧੀ ਸਾਧੀ ਚਾਲ ॥
ਵਿਦਵਾਨ ਸੋਧ ਪੜ੍ਹਨ, ਭੁਲ ਚੁਕ ਛੰਦ ਦੇ ਚਾਲ ॥

# ਲੇਖਕ ਦੀ ਅਰਦਾਸ

॥ ਬੈਂਤ ॥

ਸ੍ਰੀ ਗੁਰੂ ਨਾਨਕ ਅੰਗਦ ਦੇਵ ਗੁਰੂ ਜੀ
ਅਮਰਦਾਸ ਸਤਿਗੁਰ ਮਿਹਰਵਾਨ ਹੈਂ ਤੂੰ ।
ਰਾਮਦਾਸ ਗੁਰੂ, ਕਰੋ ਨਿਹਾਲ ਦਾਤਾ
ਸ੍ਰੀ ਗੁਰੂ ਅਰਜਨ ਬਖਸ਼ਦਾ ਗਿਆਨ ਹੈਂ ਤੂੰ ।
ਮੀਰੀ ਪੀਰੀ ਮਾਲਕ ਹਰਿ ਗੋਬਿੰਦ ਗੁਰ ਜੀ
ਦੁਸ਼ਟ ਦਮਨ ਹੈਂ ਤੂੰ ਕਦਰਵਾਨ ਹੈਂ ਤੂੰ ।
ਸ੍ਰੀ ਗੁਰੂ ਹਰਿ ਰਾਏ ਤੇ ਕ੍ਰਿਸ਼ਨ ਗੁਰ ਜੀ
ਦੀਨਾ ਨਾਥ ਗਰੀਬਾਂ ਦਾ ਤਾਨ ਹੈਂ ਤੂੰ ।
ਗੁਰੂ ਤੇਗ ਬਹਾਦਰ ਤੂੰ ਹਿੰਦ ਚਾਦਰ
ਧਰਮ ਵਾਸਤੇ ਹੋਇਆ ਕੁਰਬਾਨ ਹੈਂ ਤੂੰ ।
ਗੁਰੂ ਗੋਬਿੰਦ ਸਿੰਘ ਜੀ ਵਾਰ ਸਰਬੰਸ ਦਿਤਾ
ਭਾਰਤ ਹਿੰਦ ਦਾ ਉਚਾ ਨਿਸ਼ਾਨ ਹੈਂ ਤੂੰ ।
ਰੂਪ ਗਿਆਰਵਾਂ, ਪ੍ਰਗਟ ਸੰਸਾਰ ਕੀਤਾ
ਗੁਰੂ ਬਾਲਕ ਸਿੰਘ ਜੀ ਮਿਹਰਵਾਨ ਹੈਂ ਤੂੰ ।
ਪ੍ਰਗਟ ਰੂਪ ਤੂੰ ਬਾਰਵਾਂ ਧਾਰਿਆ ਏ
ਸਤਿਗੁਰੂ ਰਾਮ ਸਿੰਘ ਜਗਤ ਭਗਵਾਨ ਹੈਂ ਤੂੰ ।
ਕਰਿਆ ਦੇਸ਼ ਆਜ਼ਾਦ ਫਰੰਗੀਆਂ ਤੋਂ
ਆਇਆ ਧਰਮ ਤੇ ਗਊਆਂ ਬਚਾਨ ਹੈਂ ਤੂੰ ।

ਗੁਰੂ ਹਰੀ ਸਿੰਗ ਜੀ ਬਾਰਵੀਂ ਜੋਤ ਹੈ ਸੀ
ਸੰਤ ਖਾਲਸਾ ਪੰਥ ਪਰਧਾਨ ਹੈਂ ਤੂੰ।
ਜਾਮਾਂ ਜੋਤ ਦਾ ਗੁਰੂ ਪ੍ਰਤਾਪ ਸਿੰਘ ਜੀ
ਸੋਧ ਬਾਣੀ ਦਾ ਪਿਆਰਾ ਤੇ ਸ਼ਾਨ ਹੈਂ ਤੂੰ।
ਸ਼ਾਂਤ, ਰੂਪ, ਧੀਰਜ, ਤੇ ਦਿਆ ਸਾਗਰ
ਸਤਿਗੁਰੂ ਜਗਜੀਤ ਸਿੰਘ ਬਖਸ਼ਦਾ ਗਿਆਨ ਹੈਂ ਤੂੰ।
ਧਿਆਨ ਧਾਰ ਹਿਰਦੇ ਤੇ ਮੈਂ ਕਾਵਿ ਲਿਖਦਾ
ਸੁਧ ਬੁਧ ਦੇਹ ਕਿਰਪਾ ਨਿਧਾਨ ਹੈਂ ਤੂੰ।
ਬਿਸਨ ਸਿੰਘ ਸ਼ਹੀਦਾਂ ਦੀ ਕਥਾ ਲਿਖਣੀ
ਕਵਿਤਾ ਕਰਾਂ ਮੈਂ ਦੇਵਣਾ ਤਾਨ ਹੈਂ ਤੂੰ।੧।



## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਧਰਮ ਤੇ ਦੇਸ਼ ਆਜ਼ਾਦ ਕਰਨ ਦਾ ਪ੍ਰਚਾਰ

ਭਾਰਤ ਅੰਦਰ ਅੰਗਰੇਜ਼ ਨੇ ਰਾਜ ਕਰਿਆ
ਪਾੜੇ ਹਿੰਦੂ ਸਿਖ ਤੇ ਮੁਸਲਮਾਨ ਕੀਤੇ।
ਬੁਚੜ ਖਾਨੇ ਖੋਲੇ ਹਰ ਸ਼ਹਿਰ ਅੰਦਰ
ਰਾਜੇ, ਪਰਜਾ ਗੁਲਾਮ ਸੀ ਆਨ ਕੀਤੇ।
ਗੁਰਦੁਆਰੇ ਪੁਜਾਰੀ ਗੱਦੀਦਾਰ ਡੇਰੇ
ਜਗੀਰਦਾਰ ਸਰਦਾਰ ਬੰਧਾਨ ਕੀਤੇ।
ਅੰਨੀ ਲੁਟ ਮਚਾਈ ਅੰਗਰੇਜ਼ ਨੇ ਸੀ
ਇਸਾਈ ਮੱਤ ਪ੍ਰਚਾਰ ਐਲਾਨ ਕੀਤੇ।
ਸ੍ਰੀ ਸਤਿਗੁਰੂ ਰਾਮ ਸਿੰਘ ਦੇਸ ਖਾਤਰ
ਸੰਤ ਖਾਲਸਾ ਸਾਜ ਫਰਮਾਨ ਕੀਤੇ।
ਗੁਲਾਮੀ ਨਹੀਂ ਫਰੰਗੀ ਦੀ ਹੈ ਕਰਨੀ
ਸਿਖ ਰਾਜ ਹੈ ਲੈਣਾ ਨਿਸ਼ਾਨ ਕੀਤੇ।

ਉਹਨਾਂ ਦੇਸ਼ ਪੰਜਾਬ ਵਿਚ ਕਰੇ ਦੌਰੇ
ਪਿੰਡਾਂ ਪਿੰਡਾਂ ਦੇ ਵਿਚ ਦਿਵਾਨ ਕੀਤੇ।
ਗੋਰੇ ਕੱਢਣੇ ਅਸਾਂ ਪੰਜਾਬ ਵਿਚੋਂ
ਬਿਸ਼ਨ ਸਿੰਘ ਜਿਹੇ ਵਿਦਵਾਨ ਕੀਤੇ।੨।



## ਖੋਟੇ ਨਗਰ ਜ਼ਿਲਾ ਫਿਰੋਜਪੁਰ ਵਿਚ ਦਿਵਾਨ ਕਰਨਾ ਸਤਿਗੁਰਾਂ ਨੇ

ਦੇਸ ਮਾਲਵੇ ਜ਼ਿਲੇ ਫਿਰੋਜ ਪੁਰ ਦੇ
ਖੋਟੇ ਪਿੰਡ ਦੇ ਸਿੰਘ ਬਲਕਾਰ ਸਾਰੇ।
ਸਮੁੰਦ ਸਿੰਘ ਸਿਖ ਸੂਬਾ ਸੀ ਨਾਮਧਾਰੀ
ਕੂਕੇ ਸਿੰਘ ਨੇ ਹੋਰ ਸਰਦਾਰ ਸਾਰੇ।
ਵਿਚ ਮਾਲਵੇ ਦੇ ਤਪ ਤੇਜ ਉਹਦਾ
ਪੰਥ ਵਿਚ ਸੀ ਏਹਦਾ ਅਖਤਿਆਰ ਸਾਰੇ।
ਬਿਕ੍ਰਮ ਉਨੀ ਸੌ ਛਬੀਏ ਸਾਲ ਅੰਦਰ
ਸਿੰਘਾਂ ਅਰਜ਼ ਕੀਤੀ ਨਾਲ ਪਿਆਰ ਸਾਰੇ।
ਖੋਟੇ ਨਗਰ ਵਿਚ ਕਰੋ ਦਿਵਾਨ ਗੁਰ ਜੀ
ਆਵੋ ਅਪ ਸਤਿਗੁਰੂ ਪੰਥ ਨਾਰ ਸਾਰੇ।
ਸਤਿਗੁਰੂ ਰਾਮ ਸਿੰਘ ਅਰਜ਼ ਮਨਜ਼ੂਰ ਕੀਤੀ
ਖਬਰਾਂ ਘਲੀਆਂ ਪੰਥ ਮਝਾਰ ਸਾਰੇ।
ਮਾਝਾ, ਮਾਲਵਾ, ਮੈਨ ਦੁਆਬ ਦੁਆਬਾ
ਕੂਕੇ ਸਿੰਘ ਪਿੰਡਾਂ ਵਿਚਕਾਰ ਸਾਰੇ।
ਬਿਸ਼ਨ ਸਿੰਘ ਕੱਠਾ ਪੰਥ ਆਣ ਹੋਇਆ
ਸਿੰਘ ਸਤਿਗੁਰੂ ਕ਼ਰਨ ਦਿਦਾਰ ਸ਼ਾਰੇ।੩।



॥ ਤਥਾ ॥

ਬਾਬਾ ਜਮੀਤ ਸਿੰਘ ਜੀ ਦੜਪ ਦੇਸ਼ ਵਾਲੇ
ਆਦੀਆਂ ਸੰਗਤਾਂ ਨਾਲ ਅਪਾਰ ਆਹਾ।
ਸੰਤ ਹਰਨਾਮ ਸਿੰਘ. ਉਭੇ ਪਿੰਡ ਵਾਲੇ
ਮਸਤਾਨੇ ਦਲ ਦੇ ਸਿਧੂ ਸਰਦਾਰ ਆਹਾ।
ਬਾਬਾ ਸਧਾ ਸਿੰਘ ਜੀ ਸੂਤੀਏ ਸਿੰਘ ਆਏ
ਦੇਸ਼ ਆਜ਼ਾਦ ਹਿਤ ਧਰਮ ਪਰਚਾਰ ਆਹਾ।
ਹੀਰਾ ਸਿੰਘ ਲੰਮੂ ਸਰਦਾਰ ਆਇਆ
ਸਢੌਰੇ ਵਾਲਾ ਸੀ ਆਗਿਆਕਾਰ ਆਹਾ।
ਮੈਨ ਦੂਆਬ ਬਾਂਗਰ ਦੀ ਨਾਲ ਸੰਗਤ
ਰਾਜ ਨੀਤੀ ਦੇ ਭਰੇ ਭੰਡਾਰ ਆਹਾ।
ਸਕਰੌਧੀ ਪਿੰਡ ਦੇ ਆਏ ਸਰਦਾਰ ਬਾਂਕੇ
ਹੀਰਾ ਸਿੰਘ ਲਹਿਣਾ ਸਿੰਘ ਜਥੇਦਾਰ ਆਹਾ।
ਨੰਦ ਸਿੰਘ ਇੰਡਿਾਏ ਤੋਂ ਚਲ ਆਇਆ
ਦੇਸ਼ ਆਜ਼ਾਦ ਕਰਨਾ ਚਿਤ ਪਿਆਰ ਆਹਾ।
ਬੀਰ ਸਿੰਘ ਨਿਕਾ ਸਿੰਘ ਦਿਆਲਗੜ੍ਹ ਚੋਂ
ਰਾਜ ਪੂਤ ਕੂਕੇ ਖਬਰਦਾਰ ਆਹਾ।
ਬੰਦਾ ਸਿੰਘ ਜੈਮਲ ਸਿੰਘ ਆਏ ਕਲਸੀ
ਜੋ ਜਵਾਨ ਸੀ ਬੀਰ ਤਿਆਰ ਆਹਾ।
ਬੁਧ ਸਿੰਘ ਚੈਨ ਸਿੰਘ ਗੁਜਰਵਾਲੋਂ
ਦੇਵਾ ਸਿੰਘ ਲੋਹਗੜ੍ਹ ਗਰੇਵਾਲ ਆਹਾ।
ਛਤੇਆਣਿਓਂ ਆਇਆ ਧਿਆਨ ਸਿੰਘ ਸੀ
ਖੜਕ ਸਿੰਘ ਪੂਹਲੇ ਵਾਲੇ ਨੇ ਤਿਆਰ ਆਹਾ।
ਸਿਆੜ ਨਗਰ ਤੋਂ ਸੂਰਮੇ ਸਿੰਘ ਆਏ
ਵਸਾਵਾ ਸਿੰਘ ਲਾਲ ਸਿੰਘ ਸੇਵਾਦਾਰ ਆਹਾ।
ਦੀਵੇ ਨਗਰ ਦੇ ਲਹਿਣਾ ਸਿੰਘ ਸ਼ੇਰ ਸਿੰਘ ਜੀ

ਰਬੋਂ ਪਿੰਡ ਤੋਂ ਸੋਭਾ ਸਿੰਘ ਨਾਰ ਆਹਾ।
ਗੁੰਮਟੀ ਵਾਲੇ ਸਰਦਾਰ ਸੀ ਲਾਲ ਸਿੰਘ ਜੀ
ਲੌਡ ਘਰੀਏ ਸਿਧੂ ਸਰਦਾਰ ਆਹਾ।
ਜੋਗੇ ਰਲੇ ਤੋਂ ਚਹਿਲ ਨੇ ਸਿੰਘ ਆਏ
ਧਨੌਲੇ ਵਾਲੜੇ ਬੀਰ ਬਿਚਾਰ ਆਹਾ।
ਸਿਆਮ ਸਿੰਘ ਸਰਹਾਲੀ ਤੋਂ ਆਇਆ ਸੀ
ਸੰਧੂ ਕੂਕਿਆਂ ਦਾ ਮੁਖਤਿਆਰ ਆਹਾ।
ਰੋਡੇ ਲੰਡੇ ਲੰਡਿਆਣਿਓਂ ਸਿੰਘ ਆਏ
ਸੌਣ ਸਿੰਘ ਦਾ ਵਡਾ ਪਰਵਾਰ ਆਹਾ।
ਫਤਹਿ ਸਿੰਘ ਬਲਟੋਹੇ ਦਾ ਸੀ ਯੋਧਾ
ਠਾਕਰ ਸਿੰਘ ਖਿਆਲੇ ਤੋਂ ਤਿਆਰ ਆਹਾ।
ਨੈਣਾਂ ਸਿੰਘ ਵਰਿਆਹਾਂ ਤੋਂ ਸਿੰਘ ਹੈਸੀ
ਦੇਸ਼ ਮਾਝੇ ਦੇ ਤਿਆਰ ਬਰ ਤਿਆਰ ਆਹਾ।
ਜਥੇਬੰਦ ਹੋ ਕੇ ਕਢੋ ਦੇਸ ਵਿਚੋਂ
ਫਰੰਗੀ ਕਢੋ ਖਾਂ ਦੇਸ਼ੋਂ ਬਹਾਰ ਆਹਾ।
ਵਾਜੇ ਨਗਰ ਤੇ ਸੰਗਤਾਂ ਆਈਆਂ ਜੀ
ਕਾਹਨ ਸਿੰਘ ਸੀ ਢਿਲੋਂ ਸਰਦਾਰ ਆਹਾ।
ਕਰੋ ਦੇਸ਼ ਨੂੰ ਸਿੰਘੋ ਆਜ਼ਾਦ ਛੇਤੀ
ਏਹ ਪੰਥ ਦਾ ਸੀ ਪਰਚਾਰ ਆਹਾ।
ਰਾਜ ਖਾਲਸਾ ਕਰੇ ਪੰਜਾਬ ਅੰਦਰ
ਕੂਕੇ ਸਿੰਘ ਦਾ ਸੀ ਵਿਚਾਰ ਆਹਾ।
ਖੋਟੇ ਨਗਰ ਤੋਂ ਹਰੀ ਪੁਰ ਨਾਮ ਧਰਿਆ
ਸਤਿਗੁਰੂ ਰਾਮ ਸਿੰਘ ਜੀ ਕਿਰਪਾ ਧਾਰ ਆਹਾ।
ਬਿਸ਼ਨ ਸਿੰਘ ਸਾਰੇ ਦੇਸ਼ਾਂ ਤੋਂ ਆਈ ਸੰਗਤ
ਨਾਮਧਾਰੀ ਸਿੰਘ ਕਈ ਹਜ਼ਾਰ ਆਹਾ।੪।

# ਸਤਿਗੁਰਾਂ ਦਾ ਪ੍ਰਚਾਰ ਤੇ ਦੀਵਾਨ

ਸਤਿਗੁਰੂ ਰਾਮ ਸਿੰਘ ਜੀ ਨਾਲ ਨੇ ਬਾਈ ਸੂਬੇ
ਆਏ ਸੰਗਤਾਂ ਲੈ ਪ੍ਰਵਾਰ ਹੈਸਨ।
ਸੂਬਾ ਜਵਾਹਰ ਸਿੰਘ ਜੀ ਲਖਾ ਸਿੰਘ ਸੂਬਾ
ਸਾਹਬ ਸਿੰਘ ਸੂਬਾ ਸੇਵਾਦਰ ਹੈਸਨ।
ਗਿਆਨੀ ਸਿੰਘ ਸੂਬਾ ਵਿਦਵਾਨ ਭਾਰਾ
ਕਾਹਨ ਸਿੰਘ ਸੂਬਾ ਬਲਕਾਰ ਹੈਸਨ।
ਖੁਸ਼ਹਾਲ ਸਿੰਘ ਸੂਬਾ ਥਰਾਜ ਪਿੰਡ ਤੋਂ ਸੀ
ਸੰਗਤ ਥਲੀ ਤੋਂ ਹੋਰ ਸਰਦਾਰ ਹੈਸਨ।
ਰਾਗੀ ਰਬਾਬੀ ਆਏ ਸਾਰੇ ਦੇਸ ਵਿਚੋਂ
ਗੁਰਬਾਣੀ ਕੀਰਤਨ ਉਚਾਰ ਹੈਸਨ।
ਅੰਬਰ ਗੂੰਜਿਆ ਬਾਣੀ ਦੀ ਧੁੰਨ ਹੋਵੇ
ਆਏ ਦੇਵਤੇ ਕਰਨ ਦਿਦਾਰ ਹੈਸਨ।
ਲੰਗਰ ਤੋਰਿਆ ਚਲਦਾ ਦਿਨੇ ਰਾਤੀ
ਦੁਧ ਘਿਉ ਦੇ ਖੁਲੇ ਭੰਡਾਰ ਹੈਸਨ।
ਕਿਤੇ ਘੋਟਦੇ ਸਿੰਘ ਬਦਾਮ ਹੈਸਨ
ਕਿਤੇ ਖੰਡ ਦੇ ਸ਼ਰਬਤ ਤਿਆਰ ਹੈਸਨ।
ਸਤਿਗੁਰਾਂ ਦਾ ਡੇਰਾ ਸੀ ਪਿੰਡ ਅੰਦਰ
ਸਮੁੰਦ ਸਿੰਘ ਦੇ ਘਰ ਪਰਵਾਰ ਹੈਸਨ।
ਮਸਤਾਨੇ ਸਿੰਘਾਂ ਦਾ ਢਾਬ ਤੇ ਸੀ ਡੇਰਾ
ਸਰਦਾਈਆਂ ਪੀਣ ਤੇ ਸਬਦ ਪੁਕਾਰ ਹੈਸਨ।
ਮਸਤਾਨੇ ਆਖਦੇ ਕਢੋ ਫਰੰਗੀਆਂ ਨੂੰ
ਬਿਸ਼ਨ ਸਿੰਘ ਨੂੰ ਕਰਨ ਤਿਆਰ ਹੈਸਨ।੫।



## ਮਸਤਾਨੇ ਸਿੰਘਾਂ ਦੇ ਗੁਰਮਤੇ

ਮਸਤਾਨੇ ਆਖਦੇ ਦੇਸ਼ ਆਜ਼ਾਦ ਕਰਨਾ
ਲਾਟ ਹਿੰਦ ਫਰੰਗੀ ਨਾ ਰੱਖਣਾ ਏ।
ਰਾਜ ਖਾਲਸਾ ਕਰੇਗਾ ਦੇਸ਼ ਸਾਰੇ
ਅਸੀਂ ਨਹੀਂ ਗੁਲਾਮ ਹੋ ਵਸਣਾ ਏ।
ਕਰਨੀ ਗਊਆਂ ਦੀ ਰਖਿਆ ਖਾਲਸੇ ਨੇ
ਬੀਜ ਬੁਚੜਾਂ ਤੁਰਕ ਦਾ ਚੱਕਣਾ ਏ।
ਜੁਆਨੀ ਸੁਖ ਸਰਦਾਰੀਆਂ ਵਾਰ ਕੇ ਤੇ
ਜਾਮ ਅਸੀਂ ਸ਼ਹੀਦ ਹੋ ਚਖਣਾ ਏ।
ਸਿਰ ਤਲੀ ਤੇ ਰੱਖ ਕੇ ਖਾਲਸਾ ਜੀ
ਧਾਰ ਖੰਡੇ ਦੀ ਚੜ੍ਹ ਕੇ ਨੱਚਣਾ ਏ।
ਅਣਖ ਨਾਲ ਮਰਨਾ ਅਸੀਂ ਸਿਖਿਆ ਏ
ਮੌਤ ਵੇਖ ਕੇ ਪਿਛਾਂ ਨਾ ਨੱਠਣਾ ਏ।
ਭਾਰਤ ਵਰਸ਼ ਹੈ ਸਿੰਘੋ ਆਜ਼ਾਦ ਕਰਨਾ
ਅਸੀਂ ਹਿੰਦ ਵਿਚ ਹੀ ਤਦੋਂ ਵਸਣਾ ਏ।
ਬਿਸ਼ਨ ਸਿੰਘ ਨਹੀਂ ਹੋ ਸ਼ਹੀਦ ਜਾਣਾ
ਗੁਲਾਮ ਰਾਜ ਅੰਦਰ ਨਹੀਂ ਹਸਣਾ ਏ।੬।



## ਮਸਤਾਨੇ ਦਲ ਦੇ ਪਾਸ ਇਕ ਚਿੱਠੀ

ਰਾਏ ਕੋਟ ਦੇ ਹਿੰਦੂਆਂ ਇਕ ਕਾਸਦ
ਖੋਟੇ ਘਲਿਆ ਪਾਸ ਮਸਤਾਨਿਆਂ ਦੇ।
ਸ਼ਰੇ ਆਮ ਗਊਆਂ ਰਾਏ ਕੋਟ ਮਾਰਨ
ਬੋਲਣ ਬੋਲ ਬੁਚੜ ਭਰੇ ਤਾਨਿਆਂ ਦੇ।
ਅਸੀਂ ਲਾਟ ਲਾਹੌਰ ਨੂੰ ਖਬਰ ਅਸੀਂ ਦਿਤੀ

ਓਸ ਟਾਲਿਆ ਨਾਲ ਬਹਾਨਿਆਂ ਦੇ।
ਅਸੀਂ ਸ਼ਰਨ ਥੋਡੀ ਸੰਤ ਖਾਲਸਾ ਜੀ
ਤੁਸੀਂ ਮਾਣ ਤੇ ਓਟ ਨਿਮਾਣਿਆਂ ਦੇ।
ਹਰ ਦਮ ਸਾਨੂੰ ਬੁਚੜ ਤੰਗ ਕਰਦੇ
ਦੰਦ ਭੰਨ ਦਿਓ ਸਿੰਘੋ ਜਰਵਾਨਿਆਂ ਦੇ।
ਬਿਸ਼ਨ ਸਿੰਘ ਪੜ੍ਹੀ ਚਿੱਠੀ ਜਥੇਦਾਰਾਂ
ਜਾਗੇ ਵਲਵਲੇ ਮਸਤ ਦਿਵਾਨਿਆਂ ਦੇ।੭।

ਵਾਕ ਕਵੀ

ਹੀਰਾ ਸਿੰਘ ਲਹਿਣਾ ਸਿੰਘ ਨੰਦ ਸਿੰਘ ਜੀ
ਚਿੱਠੀ ਪੜ੍ਹ ਕੇ, ਉਹਨਾਂ ਨੂੰ ਜੋਸ਼ ਹੋਏ।
ਬੁਚੜ ਕਰੋ ਕਤਲ ਹੁਣ ਖਾਲਸਾ ਜੀ
ਕਰੋ ਗਊਆਂ ਦੀ ਰਖਿਆ ਹੋਸ਼ ਹੋਏ।
ਜਗੀਰਦਾਰ ਸਰਦਾਰ ਨੇ ਨਾਲ ਸਾਡੇ
ਮਦਦ ਦੇਣ ਹਥਿਆਰ ਨੇ ਠੋਸ ਹੋਏ।
ਹਿੰਦੂ ਧਰਮ ਦੀ ਰਖਿਆ ਅਸਾਂ ਕਰਨੀ
ਬਚਨ ਗੁਰੂ ਦਸਮੇਸ਼ ਤੋਂ ਓਸ ਹੋਏ।
ਝੰਡਾ ਧਰਮ ਦਾ ਦੇਸ਼ ਝੁਲਾ ਦੇਣਾ
ਨਹੀਂ ਰਹਿਣਾ ਅਸੀਂ ਖਾਮੋਸ਼ ਹੋਏ।
ਚਲੋ ਗੁਰੂ ਜੀ ਤੇ ਲਈਏ ਹੁਕਮ ਸਿੰਘੋ
ਬਿਸ਼ਨ ਸਿੰਘ ਕੰਮ ਸਾਡਾ ਠੋਸ ਹੋਏ।੮।

## ਮਸਤਾਨੇ ਸਿੰਘਾਂ ਨੇ ਦੀਵਾਨ ਵਿਚ ਆਉਣਾ

ਹੀਰਾ ਸਿੰਘ, ਲਹਿਣਾ ਸਿੰਘ, ਨੰਦ ਸਿੰਘ ਜੀ
ਝੰਡਾ ਹੱਥ, ਦੀਵਾਨ ਦੇ ਵੱਲ ਆਏ।
ਪਿਛੇ ਸਿੰਘ ਸਰਦਾਰ ਮਸਤਾਨੇ ਜੋ ਸੀ,

ਸ਼ਬਦ ਪੜ੍ਹਦੇ ਸਤਿਗੁਰਾਂ ਕੋਲ ਆਏ।
ਸੂਰਾ ਸੋਦੀ ਸੂਰਾ ਸੋਈ ਪੜ੍ਹਦੇ ਸ਼ਬਦ ਸਾਰੇ
ਲੜੇ ਧਰਮ ਹੇਤ ਕਹਿੰਦੇ ਦਲ ਆਏ।
ਨਿਮਸਕਾਰ ਕਰ ਦੀਵਾਨ ਤੇ ਬਾਹਰ ਖੜਗੇ
ਦੀਵਾਨ ਵਿਚ ਨੰਦ ਸਿੰਘ ਕਰਨ ਗੱਲ ਆਏ।
ਸਤਿਗੁਰਾਂ ਨੂੰ ਆਣ ਨਿਮਸਕਾਰ ਕੀਤੀ,
ਚਿਠੀ ਰਖ ਨੰਦ ਸਿੰਘ ਜੀ-ਖਲ ਆਏ।
ਬਿਸ਼ਨ ਸਿੰਘ ਮਸਤਾਨੇ ਸਿੰਘ ਸੀ ਅੰਦਰ
ਹੁਕਮ ਲੈਣ ਦੀਵਾਨ ਚੋਂ ਪਲ ਆਏ।੯।

ਤਥਾ॥

ਕੀਰਤਨ ਕਰਨ ਰਾਗੀ ਪੰਥ ਸ਼ਾਂਤ ਬੈਠਾ
ਸਤਿਗੁਰੂ ਰਾਮ ਸਿੰਘ ਵਿਚ ਦਰਬਾਰ ਹੈਸਨ।
ਨੰਦ ਸਿੰਘ ਕਾਗਤ ਚਿੱਠੀ ਧਰੀ ਪਹਿਲੇ
ਅਰਜ਼ ਕਰਨ ਲੱਗਾ ਬਾਰ ਬਾਰ ਹੈਸਨ।
ਹੁਕਮ ਦੇਵੋ ਗੁਰੂ ਜੀ ਅਸਾਂ ਤਾਈਂ
ਖੰਡੇ ਪਕੜਨ ਸਿੰਘ ਤਲਵਾਰ ਹੈਸਨ।
ਸਾਡਾ ਦੇਸ ਆਜ਼ਾਦ ਹੋ ਜਾਵੇ ਜਿਵੇਂ
ਸੀਸ ਧਰਮ ਉਤੇ ਦੇਣੇ ਵਾਰ ਹੈਸਨ।
ਅਸੀਂ ਹਿੰਦ ਤੋਂ ਕੱਢੀਏ ਗੋਰਿਆਂ ਨੂੰ
ਹੁਕਮ ਆਪ ਦੇ ਤਾਬਿਆਦਾਰ ਹੈਸਨ।
ਮਰਨਾ ਧਰਮ ਖਾਤਰ, ਜਿਉਣਾ ਧਰਮ ਖਾਤ੍ਰ
ਬਿਸ਼ਨ ਸਿੰਘ ਇਹ ਸਾਡੇ ਵਿਚਾਰ ਹੈਸਨ।੧੦।

ਤਥਾ ॥

†ਕਹਿਰ ਵਰਤਦਾ ਦੇਸ ਪੰਜਾਬ ਅੰਦਰ
ਬੁਚੜ ਤੁਰਕ ਮਾਰਨ ਗਊਆਂ ਵਖਾਇ ਸਾਨੂੰ।
ਲਾਟ ਹਿੰਦ ਨੇ ਦਿਤੇ ਲਾਇਸੈਂਸ ਲਿਖਕੇ
ਪਾਪੀ ਮਾਰਦੇ ਗਊਆਂ ਦਿਖਾਇ ਸਾਨੂੰ।
ਦਰਦ ਗਊਆਂ ਦਾ ਦਿਲ ਨੂੰ ਸੱਲ ਸਾਡੇ
ਖੁਸ਼ੀ ਹੋਇ ਕੇ ਹੁਕਮ ਸੁਣਾਇ ਸਾਨੂੰ।
ਚਿੱਠੀ ਆਈ ਸਾਨੂੰ ਰਾਏ ਕੋਟ ਤੋਂ ਹੈ
ਪੜੋ ਏਸ ਨੂੰ ਹੁਕਮ ਬਤਾਇ ਸਾਨੂੰ।
ਸਾਨੂੰ ਨਿਤ ਸ਼ਹੀਦ ਸਿੰਘ ਦੇਣ ਦਰਸ਼ਨ
ਸੀਸ ਵਾਰ ਦਿਓ ਕਹਿਣ ਫੁਰਮਾਇ ਸਾਨੂੰ।
ਨੌਵੇਂ ਗੁਰੂ, ਦਸਮੇ ਸਾਨੂੰ ਹੁਕਮ ਦਿੰਦੇ
ਹੁਕਮ ਓਸ ਤੇ ਮੋਹਰ ਦਿਓ ਲਾਇ ਸਾਨੂੰ।
ਅਸੀਂ ਧਰਮ ਉਤੇ ਸੀਸ ਵਾਰ ਦੇਣੇ
ਬਿਸ਼ਨ ਸ਼ਿੰਘ ਗੁਰ ਹੁਕਮ ਸੁਣਾਇ ਸਾਨੂੰ।੧੧।

ॐ

## ਸ੍ਰੀ ਸਤਿਗੁਰੂ ਜੀ ਨੇ ਬਚਨ ਕਰਨਾ

ਗੁਰਾਂ ਆਖਿਆ ਸੁਣ ਭਾਈ ਨੰਦ ਸਿੰਘਾ
ਪੜ੍ਹ ਕੇ ਚਿੱਠੀ ਤੂੰ ਦੀਵਾਨ ਸੁਣਾਇ ਭਾਈ।
ਜੋ ਕੁਝ ਲਿਖਿਆ ਹਾਲ ਹੈ ਪੰਥ ਸੁਣ ਲੇ
ਕਾਗਜ਼ ਹਥ ਤੇ ਪੜ੍ਹ ਉਠਾਇ ਭਾਈ।

---

†ਅੰਗਰੇਜ਼ਾਂ ਨੇ ੧੮੪੯–ਮਾਰਚ ੨੯ ਨੂੰ ਲਾਹੌਰ ਤੇ ਕਬਜ਼ਾ ਕਰਕੇ, ਪੰਜਾਬ ਦੇ ਵਿਚ ਗਊਆਂ ਦੇ ਹਤਿਆ ਕਰਨ ਦੀ ਖੁਲ੍ਹ ਦੇ ਦਿਤੀ ਸੀ ੧੮੪੯ ਅਤੇ ੪ ਸਦੀ ਨੂੰ।

ਨੰਦ ਸਿੰਘ ਕਾਗਜ਼ ਲਿਆ ਚੱਕ ਕੋਰਾ
ਸੁਣੌਣ ਲੱਗਾ ਉਹ ਅੱਖਾਂ ਤੇ ਲਾਦਿ ਭਾਈ।
ਅੱਖਰ ਕੋਈ ਨਾ ਕਾਗਜ਼ ਓਹ ਸੀ ਚਿੱਟਾ
ਮੂਹ-ਜ਼ਬਾਨੀ ਬਿਸ਼ਨ ਸਿੰਘ ਰਿਹਾ ਗਾਇ ਭਾਈ ੧੨।



## ਸੂਬਾ ਜਵਾਹਰ ਸਿੰਘ ਜੀ

ਬਾਬੇ ਆਖਿਆ ਸੁਣ ਭਾਈ ਨੰਦ ਸਿੰਘਾ
ਚਿੱਟਾ ਕਾਗਜ਼ ਪੜ੍ਹ ਕੇ ਸੁਣਾਂਵਦਾ ਕਿਉਂ ?
ਅੱਖਰ ਕੋਈ ਨਾਂ ਏਸ ਤੇ ਲਿਖਿਆ ਏ
ਮੂੰਹ ਤੇ ਝੂਠ ਬੋਲ ਊਠ ਬਣਾਂਵਦਾ ਕਿਉਂ ?
ਸੰਗਤ ਵਿਚ ਦਿਵਾਨ ਦੇ ਸਤਿਗੁਰੂ ਜੀ
ਗਲਾਂ ਝੱਲ ਬਲੱਲੀਆਂ ਮਾਰਦਾ ਕਿਉਂ ?
ਕਦੇ ਕੁਝ ਆਖੇਂ, ਕਦੇ ਕੁਝ ਆਖੇਂ
ਝੂਠਾ ਤਾਣ ਤੋੜੇਂ, ਡੱਗਾ ਲਾਂਵਦਾ ਕਿਉਂ ?
ਬਿਸ਼ਨ ਸਿੰਘ ਮਸਤਾਨਿਆਂ ਚੁਪ ਕਰ ਤੂੰ
ਢੋਲ ਪਾੜ ਕੇ ਪੋਲ ਵਿਖਾਂਵਦਾ ਕਿਉਂ ?੧੩।



## ਸੂਬੇ ਜਵਾਹਰ ਸਿੰਘ ਜੀ ਤੇ ਨੰਦ ਸਿੰਘ ਜੀ

ਨੰਦ ਸਿੰਘ ਕਿਹਾ ਅਸਾਂ ਨੇ ਫੜ ਖੰਡਾ
ਬੁਚੜ ਤੁਰਕ ਤੇ ਗੋਰਿਆਂ ਵੱਢਣਾ ਏ।
ਧਰਮ ਉਤੇ ਹੈ ਸਿਰ ਕੁਰਬਾਨ ਕਰਨਾ,
ਫਰੰਗੀ ਲਾਟ ਨੂੰ ਹਿੰਦ ਚੋਂ ਕੱਢਣਾ ਏਂ।
ਸੂਬੇ ਸੁਖ ਅਰਾਮ ਤੇ ਕੜਾਹ ਖਾਵਣ
ਦੁਧ, ਘਿਉ, ਪੀਕੇ ਕੰਮ ਛੱਡਣਾ ਏਂ।

ਠੋਂਡੇ ਜਿਹਾਂ ਦਾ ਕਰਨਾ ਸੁਧਾਰ ਪਹਿਲੇ
ਫੇਰ ਬੂਚੜ ਤੁਰਕ ਨਾਂ ਛੱਡਣਾ ਏਂ।

ਤਥਾ ॥

ਹੈਗਾ ਬਾਬਿਆ ਦਿਲ ਕਮਜ਼ੋਰ ਤੇਰਾ
ਸਾਧ ਨਿਰਮਲਾ ਤੂੰ ਅਖਵੌਣ ਵਾਲਾ।
ਖੰਡਾ ਫੜ ਕੇ ਮਾਰਨੇ ਅਸਾਂ ਬੁਚੜ
ਤੂੰ ਨਹੀ ਹੈਂ ਸਾਨੂੰ ਅਟਕੌਣ ਵਾਲਾ।
ਬਾਬੇ ਕਿਹਾ ਤੂੰ ਝੂਠਾ ਹੈਂ ਨੰਦ ਸਿੰਘਾ
ਕੋਈ ਮਿਲਿਆ ਨਾ ਤੈਨੂੰ ਸਮਝੌਣ ਵਾਲਾ।
ਪਾਸ ਗੁਰਾਂ ਦੇ ਬੋਲਦਾ ਝੂਠ ਜੇਹੜਾ
ਮੁਫਤ ਵਿਚ ਓਹ ਜਾਨ ਗਵੌਣ ਵਾਲਾ।
ਤਾਨੇ ਮਾਰਦੇ ਮਾਰਦੇ ਲੜ ਪਏ ਸੀ
ਮਸਤਾਨਾ ਪਕੜਿਆ ਨਾ ਕੋਈ ਛੁਡੌਣ ਵਾਲਾ।
ਸਤਿਗੁਰੂ ਰਾਮ ਸਿੰਘ ਜੀ ਵਖੋ ਵਖ ਕੀਤੇ
ਸ਼ਾਂਤ, ਬੀਰ ਰਸ ਤ ਸ਼ਾਂਤ ਕਹੌਣ ਵਾਲਾਂ।
ਬਿਸ਼ਨ ਸਿੰਘ ਭਰੇ ਦੀਵਾਨ ਅੰਦਰ
ਬਚਨ ਕੀਤਾ ਸੀ ਗੁਰਾਂ ਸਮਝੌਣ ਵਾਲਾ।੧੪।

## ਸਾਗਰ ਸ਼ਾਂਤ ਸਤਿਗੁਰੂ ਜੀ ਦਾ ਹੁਕਮ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ
ਸਿੰਘੋ ਨਾਮ ਜਪੋ ਰਖੋ ਧੀਰ ਵਾਰੀ।
ਭਜਨ ਕਰੋ ਚੁਅੱਖਰਾ ਜਾਪ ਸਦਾ
ਪੜੋ ਗੁਰੂ ਬਾਣੀ ਸਭੇ ਵੀਰ ਵਾਰੀ।
ਸੰਤ ਖਾਲਸਾ ਪੰਥ ਮੈਂ ਸਾਜਿਆ ਏ
ਧਾਰੋ ਗੁਰਮਤਿ ਸਭ ਸਰੀਰ ਵਾਰੀ।

ਕਰਨਾ ਦੇਸ ਆਜ਼ਾਦ ਫਰੰਗੀਆਂ ਤੋਂ
ਕੱਟ ਦੇਣੀ ਗੁਲਾਮੀ ਜੰਜੀਰ ਵਾਰੀ।
ਕਰਨੀ ਗਊਆਂ ਦੀ ਰਛਿਆ ਤੁਸੀਂ ਸਿੰਘੋ
ਪਕੜ ਖੰਡਾ ਤੇ ਹਥ ਸ਼ਮਸ਼ੀਰ ਵਾਰੀ।
ਆਪਸ ਵਿਚ ਨਾਂ ਸਿੰਘ ਜੀ ਲੜੋ ਪਿਆਰੇ
ਕਰੋ ਧਰਮ ਹਿਤ ਸੀਸ ਸਰੀਰ ਵਾਰੀ।
ਵੈਰੀ, ਬਾਝ ਨਾ ਖੰਡੇ ਦੇ ਵੱਸ ਹੁੰਦਾ,
ਖੰਡਾ ਪਕੜਨਾ ਸਿੰਘਾਂ ਅਖੀਰ ਵਾਰੀ।
ਅਜੇ ਵਕਤ ਨਾਹੀ ਸੰਤ ਖਾਲਸਾ ਜੀ
ਨਾਮ ਜਾਪ ਜਪੋ ਬਣਜੋ ਪੀਰ ਵਾਰੀ।
ਮਦਦ ਅਸਾਂ ਦੀ ਨਿਪਾਲ ਤੇ ਰੂਸ ਹੋਵਣ
ਕਾਬਲ ਨਾਲ ਹੈ ਗਲ ਤਕਰੀਰ ਵਾਰੀ।
ਛੇਤੀ ਦੇਸ ਪੰਜਾਬ ਆਜ਼ਾਦ ਹੋਸੀ,
ਪੂਰੀ ਅਸਾਂ ਦੀ ਹੈ ਤਦਬੀਰ ਵਾਰੀ।
ਕਾਹਲੀ ਕਰੇ ਨਾਂ ਪੰਥ ਮਸਤਾਨਿਆਂ ਦਾ
ਫੋਕੇ ਛਡੋ ਨਾਂ ਧਨਖ ਚੋਂ ਤੀਰ ਵਾਰੀ।
ਮਾਰੋ ਬੁਚੜਾਂ ਨੂੰ ਤੁਸੀਂ ਖਾਲਸਾ ਜੀ
ਬਿਸ਼ਨ ਸਿੰਘ ਬਣ ਜੋ ਸਕੇ ਵੀਰ ਵਾਰੀ।੧੫।

## ਵਾਕ ਕਵੀ

ਭੋਗ ਮੇਲੇ ਦਾ ਸਤਿਗੁਰਾਂ ਪਾ ਦਿਤਾ
ਮਸਤਾਨੇ ਦਲ ਨੂੰ ਛੋਹ ਗਈ ਲਗ ਓਥੇ।
ਚਮਕੀ ਪੌਣ ਜੁਸ਼ੀਲੀ ਸੀ ਪੰਥ ਅੰਦਰ
ਅਣਖੀ ਬਿਜਲੀ ਪਈ ਸੀ ਦਗ ਓਥੇ।
ਪੁਤਰ, ਧੀਆਂ, ਸਰਦਾਰੀਆਂ ਤਿਆਗ ਦਿਤੇ
ਮਰਨਾ ਧਰਮ ਹਿਤ ਬੰਨ੍ਹ ਲਈ ਪੱਗ ਓਥੇ।

ਜਿਊਣਾਂ ਧਰਮ ਹਿਤ ਗੁਲਾਮੀ ਨਾਂ ਅਸੀਂ ਕਰਨੀ
ਮਰਨਾ ਸਮਝਿਆ ਅਸਾਂ ਸਰਬੱਗ ਓਥੇ।
ਹੀਰਾ ਸਿੰਘ ਲਹਿਣਾ ਸਿੰਘ ਹੋਇ ਆਗੂ
ਮਸਤਾਨਾ ਦਲ ਪਿਆ ਹੈਸੀ ਜੱਗ ਓਥੇ।
ਪੜ੍ਹਨ ਬਾਣੀ ਗੁਰ ਦਸਮੇਸ਼ ਵਾਲੀ
ਸ਼ਸਤ੍ਰ ਧਾਰਨ ਕਰਕੇ ਪਾ ਲਏ ਤੱਗ ਓਥੇ।
ਚੰਡੀ ਵਾਰ ਤੇ ਚੰਡੀ ਚਰਿੱਤ੍ਰ ਪੜ੍ਹ ਕੇ
ਮਾਲ਼ਾ ਉਨ ਦੀ ਕਰੀ ਅਲੱਗ ਓਥੇ।
ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਆਏ
ਮਸਤਾਨੇ ਸਿੰਘ ਨੇ ਹੋਏ ਪਲੱਗ ਓਥੇ।
ਬਿਸ਼ਨ ਸਿੰਘ ਕਢੋ ਦੇਸ ਤੋਂ ਗੋਰਿਆਂ ਨੂੰ
ਲਾਟ ਹਿੰਦ ਨੂੰ ਲਾ ਦਿਓ ਅੱਗ ਓਥੇ।੧੬।

ਵਾਕ ਕਵੀ॥

ਬਿਕ੍ਰਮ ਉਨੀ ਸੋ ਛੱਬੀ ਦੀ ਕਥਾ ਏਹੋ
ਅਗੋਂ ਸੁਣੋ ਅਠਾਈਆ ਸਾਲ ਸਾਰੇ।
ਅੰਮ੍ਰਿਤਸਰ ਮਾਰੇ ਬੂਚੜ ਕੂਕਿਆਂ ਨੇ
ਹੋਰ ਦੇਸ਼ ਅੰਦਰ ਭਾਲ ਭਾਲ ਸਾਰੇ।
ਬਾਗਾਂ ਵਾਲੇ ਇੱਕੜ ਦੁਕੜ ਮਾਰੇ ਬੂਚੜ
ਮਸਤਾਨੇ ਦਲ ਨੇ ਸੀ ਅਠਾਈਏ ਕਾਲ ਸਾਰੇ।
ਬਿਸ਼ਨ ਸਿੰਘ ਰਾਏ ਕੋਟ ਦੇ ਬੂਚੜ ਕਤਲ ਕਰਨੇ
ਸਿੰਘ ਹੋਏ ਸ਼ਹੀਦ ਨੇ ਹਾਲ ਸਾਰੇ।੧੭।

## ਪਿਥੋ ਨਗਰ ਦੇ ਨਾਮਧਾਰੀ ਸਿੰਘ

ਪਿਥੋ ਨਗਰ ਹੈ ਮਾਲਵੇ ਦੇਸ ਅੰਦਰ
ਰਿਆਸਤ ਨਾਭਾ ਦੇ ਕੂਕੇ ਸਰਦਾਰ ਹੋਏ।

ਬਿਕ੍ਰਮ ਉਨੀ ਸੌ ਪੰਦਰਾ ਵਿਚ ਪਿਥੋ
ਸਤਿਗੁਰੂ ਰਾਮ ਸਿੰਘ ਦੇ ਪ੍ਰਚਾਰ ਹੋਏ।
*ਹੁਕਮਾ ਸਿੰਘ ਸੂਬਾ ਸ੍ਰੀ ਸਤਿਗੁਰਾਂ ਦਾ
ਨਾਲ ਸਤਿਗੁਰਾਂ ਦੇ ਗਿਰਫਤਾਰ ਹੋਏ।
ਭਗਵਾਨ ਸਿੰਘ ਜਿਸ ਨੂੰ ਰੱਬ ਕਹਿਣ ਸਾਰੇ
ਕਰਾਮਾਤਾਂ ਦੇ ਸੀ ਭੰਡਾਰ ਹੋਏ।
ਬਾਣੀ ਸ੍ਰੀ ਗਰੰਥ ਦੀ ਕੰਠ ਓਹਦੇ
ਸੇਵਕ ਸਤਿਗੁਰਾਂ ਦੇ ਪਰਵਾਰ ਹੋਏ।
ਦਲ ਸਿੰਘ, ਅਤਰ ਸਿੰਘ, ਕਿਸ਼ਨ ਸਿੰਘ ਜੀ
ਭੁਲਰ ਗੋਤ ਤੇ ਕੂਕੇ ਸਰਦਾਰ ਹੋਏ।
ਮਸਤਾਨ ਸਿੰਘ, ਗੁਰਮੁਖ ਸਿੰਘ ਮੰਗਲ ਸਿੰਘ ਜੀ
()ਹੀਰਾ ਸਿੰਘ ਜੀ ਪੰਥ ਪਿਆਰ ਹੋਏ।
ਭੁਲਰ ਗੋਤ ਦੇ ਗਿੱਲ ਸੀ ਬਣੇ ਕੂਕੇ
ਢਿਲੋਂ ਗੋਤੀਏ ਗੁਰੂ ਅਨੁਸਾਰ ਹੋਏ।
ਕੀਰਤਨ ਕਰਨ ਕਥਾ ਹੋਵੇ ਗੁਰੂ ਘਰ ਦੀ
ਨਿਤ ਸਿੰਘਾਂ ਦੇ ਮਨ ਵਿਚਾਰ ਹੋਏ।
ਭੈਣੀ ਸਾਹਿਬ ਦਰਸ਼ਨ ਕਰੋ ਸਤਿਗੁਰਾਂ ਦਾ
ਅਕਾਲ ਪੁਰਖ ਜਿਥੇ ਕਰਨਹਾਰ ਹੋਏ।
ਮਸਤਾਨ ਸਿੰਘ ਗੁਰਮੁਖ ਸਿੰਘ ਮੰਗਲ ਸਿੰਘ ਜੀ
ਅਰਦਾਸੇ ਸੋਧ ਕੇ ਊਠ ਅਸਵਾਰ ਹੋਏ।

---

*ਸੂਬਾ ਜੀ ੧੯੨੮ ਵਿਚ ਗ੍ਰਿਫਤਾਰ ਕੀਤੇ ਗਏ। ਬਾਕੀ ਹਾਲ ਬਾਗੀ ਕੂਕਾ ਵਿਚ ਪੜ੍ਹੋ।

()ਹੀਰਾ ਸਿੰਘ ਜੀ ਕੋਟਲੇ ਸ਼ਹੀਦ ਹੋਏ।

ਪਿਛੋਂ ਨਗਰ ਤੇ ਉਹ ਛੀਨੀ ਵਾਲ ਆਏ
ਵਸਾਵਾ ਸਿੰਘ ਜਿਥੇ ਸੇਵਾਦਾਰ ਹੋਏ।
ਇਕੋ ਰਾਤ ਨੇ ਕੱਟ ਕੇ ਸਿੰਘ ਤੁਰਦੇ
ਦਲੂ ਜੱਟ ਸੀ ਨਾਲ ਤਿਆਰ ਹੋਏ।
ਛੀਨੀ ਵਾਲ ਤੋਂ ਸਿੰਘ ਸੀ ਤੁਰੇ ਪਿਆਰੇ
ਧੁਪ ਜੇਠ ਕੜਕੇ ਲਾਚਾਰ ਹੋਏ।
ਬਿਕ੍ਰਮ ਉਨੀ ਸੌ ਸਾਲ ਅਠਾਈ ਹੈ ਸੀ
ਰਾਏ ਕੋਟ ਦੇ ਸਿੰਘ ਬਿਜਾਰ ਹੋਏ।
ਗਊ ਲਟਕਦੀ ਬਾਜ਼ਾਰ ਦੁਕਾਨ ਉਤੇ
ਬਿਸ਼ਨ ਸਿੰਘ ਦੇਖ ਸ਼ਰਮਸਾਰ ਹੋਏ॥



## ਰਾਏ ਕੋਟ ਦੇ ਬੁਚੜ

ਗਊ ਲਟਕਦੀ ਵੇਖ ਕੇ ਸਿੰਘ ਸਾਰੇ
ਮੁੜੇ ਪਿਛਾਂਹ ਨੂੰ ਨੇ ਨੀਮੀ ਧਾਰ ਸਾਰੇ।
ਤਾਹਨੇ ਮਾਰਦੇ ਬੁਚੜ ਨੇ ਸਿੰਘ ਸੁਣਦੇ
ਭਰੇ ਹੋਏ ਸੀ ਵਿਚ ਹੰਕਾਰ ਸਾਰੇ।
ਗਊ ਮਾਰ ਕੇ ਮਾਸ ਹਲਾਲ ਕੀਤਾ
ਬੋਲਨ ਹੋਕੜੇ ਤੁਰਕ ਮਕਾਰ ਸਾਰੇ।
ਸੁਣ ਕੇ ਸਿੰਘ ਸੀ ਜੋਸ਼ ਦੇ ਵਿਚ ਹੋਏ
ਸਾਬਣ ਵਾਂਗ ਫਿਰਗੀ ਅੰਦਰ ਤਾਰ ਸਾਰੇ।
ਲੜ ਕੇ ਮਾਰਨ ਦੀ ਸਿੰਘ ਨੇ ਠਾਣ ਲਈ ਸੀ
ਹਥੋਂ ਖਾਲੀ ਸੀ ਬਿਨਾਂ ਹਥਿਆਰ ਸਾਰੇ।
ਬਿਸ਼ਨ ਸਿੰਘ ਬਾਜ਼ਾਰ ਤੋਂ ਪਿਛਾਂ ਮੁੜਦੇ
ਟਾਲੀ ਸਾਹਿਬ ਆਏ ਗੁਰਦੁਆਰ ਸਾਰੇ॥੧੮॥



## ਰਾਏ ਕੋਟ ਵਿਚ ਦਸਵੇਂ ਪਾਤਸ਼ਾਹ ਦਾ ਗੁਰਦੁਆਰਾ

ਲਹਿੰਦੇ ਵਲ ਹੈ ਸ਼ਹਿਰ ਤੋਂ ਗੁਰਦੁਆਰਾ
ਝੁੰਡ ਰੁਖਾਂ ਦੇ ਪਾਣੀ ਦਾ ਤਰੰਗ ਓਥੇ।
ਟਾਹਲੀ ਹੇਠ ਥੜਾ ਕੱਚਾ ਸੀ ਬਣਿਆ
ਸੇਵਾਦਾਰ ਸੀ ਸਿੰਘ ਨਿਹੰਗ ਓਥੇ।
ਸਿੰਘ ਅਦਬ ਕਰਕੇ ਥੜੇ ਪਾਸ ਬੈਠੇ
ਥੜਾ ਵੇਖਿਆ ਹੋਇਆਬ ਰੰਗ ਓਥੇ।
ਹੱਡੀਆਂ, ਬੋਟੀਆਂ, ਮੋਟੀਆਂ ਪਈਆਂ ਹੈਸਨ
ਵੇਖ ਨਾਮਧਾਰੀ ਹੋਏ ਦੰਗ ਓਥੇ।
ਸਿੰਘ ਪੁਛਦੇ ਹਾਲ ਨਿਹੰਗ ਸਿੰਘ ਨੂੰ
ਧਾਹਾਂ ਮਾਰ, ਰੋ ਦਸਿਆ ਰੰਗ ਓਥੇ।
ਬੂਚੜ ਮਾਰ ਗਊਆਂ ਹਡ ਸੁਟਣ ਜਿਹੜੇ
ਕਾਂ ਇੱਲਾਂ ਨੇ ਚੂੰਢਣ ਕੁਰੰਗ ਓਥੇ।
ਬੈਠੇ ਟਾਹਲੀ ਤੇ ਕੰਧਾਂ ਤੇ ਸਿੱਟ ਜਾਂਦੇ
ਥੜੇ ਦਸਮ ਗੁਰ ਦੇ ਪਇਆ ਗੰਦ ਓਥੇ।
ਬਿਸ਼ਨ ਸਿੰਘ ਨਾਂ ਚੱਲਦੀ ਵਾਹ ਮੇਰੀ
ਸੋਧੇ ਬੂਚੜਾਂ ਨੂੰ ਕਰੇ ਜੰਗ ਓਥੇ।੧੯।



## ਸਿੰਘਾਂ ਨੇ ਤਾਜ ਪੁਰ ਪਿੰਡ ਆ ਜਾਣਾ

ਰਾਏ ਕੋਟ ਤੇ ਤਾਜ ਪੁਰ ਪਿੰਡ ਨੇੜੇ
ਬੂਟਾ ਰਾਮ ਉਦਾਸੀ ਮਹੰਤ ਵਾਹਵਾ।
ਆਏ ਗਏ ਰਾਹੀ, ਪਾਂਧੀ ਖਾਣ ਰੋਟੀ
ਸ਼ਾਂਤ ਮੂਰਤੀ ਸੀ ਜੋ ਸੰਤ ਵਾਹਵਾ।

ਸੁਕਾ ਲੈ ਆਟਾ ਲੰਗਰ ਸਿੰਘ ਕਰਦੇ
ਕਰਨ ਗੁਰਮਤਾ ਬੈਠ ਅਕੰਤ ਵਾਹਵਾ।
ਬਿਸ਼ਨ ਸਿੰਘ ਬੂਟਾ ਰਾਮ ਦੱਸਦਾ ਹੈ
ਰਾਏ ਕੋਟ ਦੀ ਕਥਾ ਬਰਤੰਤ ਵਾਹਵਾ।੨੦।

ਤਥਾ ॥

ਦਸਮ ਪਾਤਸ਼ਾਹ ਸ੍ਰੀ ਅਨੰਦ ਪੁਰ ਮੈ
ਜੰਗ ਕਰਿਆ ਤਿਆਰ ਬਰ ਤਿਆਰ ਹੋਕੇ।
ਬਿਕ੍ਰਮ ਸਤਾਰਾਂ ਸੌ ਕਾਹਠ ਚਮਕੌਰ ਆਏ
ਜੰਗ ਕੀਤਾ ਓਥੇ ਸਿੰਘਾਂ ਸਾਰ ਹੋਕੇ।
ਦਸਮੇਂ ਪਾਤਸ਼ਾਹ ਜੀ ਰਾਏ ਕੋਟ ਆਏ
ਸੇਵਾ ਕੀਤੀ ਰਾਏ ਸੇਵਾਦਾਰ ਹੋ ਕੇ।
ਸ੍ਰੀ ਗੁਰੂ ਜੀ ਆਖਿਆ ਰਾਏ ਤਾਈਂ
ਸਰਹੰਦੋਂ ਖਬਰ ਮੰਗਾਓ ਹੁਸ਼ਿਆਰ ਹੋਕੇ।
ਛੋਟੇ ਸਾਹਿਬਜ਼ਾਦੇ ਫੜੇ ਸਰਹੰਦ ਸੂਬੇ
ਕੀਤਾ ਕਹਿਰ ਸੂਬੇ ਖਵਾਰ ਹੋਕੇ।
ਰਾਏ ਕਲੇ ਨੇ ਖਬਰ ਮੰਗਾਈ ਏਥੇ
ਸ਼ਹੀਦ ਕਰੇ ਸ਼ਜ਼ਾਦੇ ਹੰਕਾਰ ਹੋ ਕੇ।
ਜਿਥੇ ਗੁਰੂ ਜੀ ਬੈਠੇ ਸੀ ਆਣ ਕੇ ਤੇ
ਬਣੀ ਦਸਮੇ ਗੁਰੂ ਦੀ ਯਾਦਗਾਰ ਹੋਕੇ।
ਬੁਚੜ ਮਾਰਦੇ ਗਊਆਂ ਅਸਥਾਨ ਕੋਲੇ
ਅੰਗਰੇਜ਼ ਮਦਤਾਂ ਦੇਵੇ ਬਲਕਾਰ ਹੋਕੇ।
ਰਾਏ ਕੋਟ ਨਾਂ ਗਊ ਸੀ ਕਿਸੇ ਮਾਰੀ
ਮੁਸਲਮਾਨੀ ਸ਼ਹਿਰ ਵਿਚਕਾਰ ਹੋਕੇ।
ਬਿਸ਼ਨ ਸਿੰਘ ਅੰਗਰੇਜ਼ ਨੇ ਜ਼ੁਲਮ ਕਰਦੇ
ਗੁਰਮਤਾ ਕਰਨ ਸਿੰਘ ਇਕ ਸਾਰ ਹੋਕੇ।੨੧।

# ਸਿੰਘਾਂ ਨੇ ਤਾਜ ਪੁਰ ਦੇ ਡੇਰੇ ਵਿਚ ਗੁਰਮਤਾ ਕਰਨਾ

ਜੋਸ਼ ਵਿਚ ਸਿੰਘ ਸਾਰਿਆਂ ਮਤਾ ਕੀਤਾ
ਹੰਕਾਰੀ ਬੁਚੜਾਂ ਨੂੰ ਕਰ ਪਾਰ ਦੇਣਾ।
ਗੁਰੂ ਘਰ ਦੀ ਕਰਨ ਤੌਹੀਨ ਪਾਪੀ
ਅਸੀਂ ਪਾਪੀਆਂ ਤਾਈਂ ਸੰਘਾਰ ਦੇਣਾ।
ਕਰੋ ਹੱਲਾ ਬੁਚੜ ਸਿੰਘੋ ਕਤਲ ਕਰੀਏ
ਧਰਮ ਹੇਤ ਹੈ ਜਿੰਦ ਨੂੰ ਵਾਰ ਦੇਣਾ।
ਬਿਸ਼ਨ ਸਿੰਘ ਖੰਡੇ ਫੜੋ ਖਾਲਸਾ ਜੀ
ਬੀਜ ਤੁਰਕ ਦਾ ਸਾੜ ਤੇ ਗਾਲ ਦੇਣਾ।੨੨।

❦

# ਦਲੂ ਛੀਨੀ ਵਾਲਿਆਂ ਨੇ ਆਖਣਾ

ਦਲੂ ਆਖਦਾ ਮੇਰਾ ਹੈ ਪਿੰਡ ਨੇੜੇ
ਮੈਂ ਸਿੰਘ ਜੀ ਲਭ ਹਥਿਆਰ ਦੇਵਾਂ।
ਕਰੋ ਬੁਚੜ ਕਤਲ ਰਾਏ ਕੋਟ ਅੰਦਰ
ਜਿੰਦੜੀ ਮੈਂ ਵੀ ਪੰਥ ਤੇ ਵਾਰ ਦੇਵਾਂ।
ਇਕ ਅਰਜ਼ ਮੰਨੋ ਸਿੰਘੋ ਹੈ ਮੇਰੀ
ਹੁਕਮ ਗੁਰਾਂ ਤੋਂ ਲੈ ਕੇ ਸੰਮਾਰ ਦੇਵਾਂ।
ਸਿੰਘ ਕਹਿਣ ਬੁਚੜ ਪਹਿਲੇ ਕਤਲ ਕਰਕੇ
ਫੇਰ ਗੁਰਾਂ ਦੇ ਕਰਾ ਦਿਦਾਰ ਦੇਵਾਂ।
ਬਿਸ਼ਨ ਸਿੰਘ ਜ਼ਾਲਮ ਬੁਚੜ ਕਤਲ ਕਰਨੇ
ਦਲੂ ਆਖਦਾ ਲਿਆ ਤਲਵਾਰ ਦੇਵਾਂ।।੨੨।।

❦

ਵਾਕ ਕਵੀ

ਤਾਰੀਖ ਅਠਵੇਂ ਦਿਨ ਦੀ ਮਿਥੀ ਸਿੰਘਾਂ
ਛੀਨੇ ਵਾਲ ਦੇ ਦਲੂ ਹਥਿਆਰ ਦਿਤੇ।
ਤਾਜ ਪੁਰੇ ਆਏ ਡੇਰੇ ਵਿਚ ਸਿੰਘ ਸਾਰੇ
ਮੰਗਲ ਸਿੰਘਗੁਰਮੁਖ ਸਿੰਘਮਸਤਾਨ ਸਿੰਘਯਾਰ ਦਿਤੇ।
ਪਿਥੋ ਨਗਰ ਦੇ ਸਿੰਘ ਏਹ ਬੀਰ ਤਿੰਨੇ
ਸਿੰਘ ਉਹਨਾਂ ਸਦ ਕੇ ਸਾਰ ਦਿਤੇ।
*ਬੀਰ ਸਿੰਘ ਸੀ ਰੰਗੀਆਂ ਵਿੱਚ ਵੱਸਦਾ
ਬਾਲੀਆ ਪਿੰਡ ਤੋਂ ਅਤਰ ਸਿੰਘ ਵਾਰ ਦਿਤੇ।
ਭਗਵਾਨ ਸਿੰਘ ਅੜਬੰਗੀ ਮਹਿਰਾਣਿਓਂ ਸੀ
ਜੋਗ ਕਰਕੇ ਢੰਗ ਵਿਚਾਰ ਦਿਤੇ।
ਜਗਤ ਸਿੰਘ ਸੁਆਣਕੇ ਨਗਰ ਤੇ ਸੀ
ਊਠ ਉਸ ਨੇ ਸਿੰਘਾਂ ਨੂੰ ਚਾਰ ਦਿਤੇ।
ਦੱਲੂ ਸਣੇ ਅੱਠ ਸਿੰਘ ਜਾਣ ਲੈਣ
ਗੰਡਾਸੇ ਚਾਰ ਤੇ ਚਾਰ ਤਲਵਾਰ ਦਿਤੇ।੨੩।

☬

## ਸਿੰਘਾਂ ਨੇ ਤਾਜ ਪੁਰ ਤੇ ਰਾਏ ਕੋਟ ਪੁਜਣਾ

ਤਾਜ ਪੁਰ ਕੜਾਹ ਪ੍ਰਸ਼ਾਦ ਕੀਤਾ
ਹਵਨ ਕਰਿਆ ਪੜ੍ਹੀ ਚੰਡੀ ਵਾਰ ਭਾਈ।
ਪ੍ਰਸ਼ਾਦ ਛਕੇ ਸੀ ਹੋਏ ਤਿਆਰ ਸਾਰੇ
ਕਮਰਾਂ ਵਿਚ ਸੀ ਕਸੇ ਹਥਿਆਰ ਭਾਈ।
ਸੜਕ ਜਾਣ ਤੁਰੇ ਝਖੜ ਮੀਂਹ ਆਇਆ

---

*ਕੋਟਲੇ ਤੋਪ ਨਾਲ ਸ਼ਹੀਦ ਹੋਇਆ।

ਬਾਰਸ਼ ਆਣ ਹੋਈ ਮੋਹਲੇਧਾਰ ਭਾਈ।
ਬਿਕ੍ਰਮ ਉਨੀ ਸੌ ਜਾਲ ਅਠਾਈ ਹੈ ਸੀ
ਇਕ ਸੌਣ ਸੰਗਰਾਦ ਵਿਚਾਰ ਭਾਈ।
ਰਾਏ ਕੋਟ ਜਦੋਂ ਆਏ ਸਿੰਘ ਸਾਰੇ
ਅਗੇ ਪੁਛਦੇ ਨੇ ਪਹਿਰੇਦਾਰ ਭਾਈ।
ਕਿਧਰੋਂ ਆਏ ਭਾਈ ਕਿਥੇ ਹੈ ਤੁਸੀਂ ਜਾਣਾ
ਸਿੰਘ ਆਖਦੇ ਅਗੋਂ ਉਚਾਰ ਭਾਈ।
ਤਾਜ ਪੁਰ ਤੋਂ ਆਏ ਹਾਂ ਅਸੀਂ ਸਾਰੇ
ਜਾਂਣਾ ਪਿੰਡ ਜਲਾਲ ਦੀ ਵਾਲ ਭਾਈ।
ਸ਼ਹਿਰੋਂ ਬਾਹਰ ਬਾਜ਼ਾਰ ਤੋਂ ਸਿੰਘ ਹੋ ਗਏ
ਬਸੀਆਂ ਵਾਲੇ ਦਰਵਜਿਓਂ ਬਹਾਹ ਭਾਈ।
ਪਾਣੀ ਬੇਸ਼ੁਮਾਰ ਸੀ ਧਰਤ ਉਤੇ
ਆਸੇ ਪਾਸੇ ਖੇਤ ਭਰੇ ਪਾਣੀ ਧਾਰ ਭਾਈ।
ਫਲਾਹੀਆਂ ਵਾਲਾ ਖੂਹ ਸੀ ਥਾਂ ਉਚਾ
ਊਠ ਖੜੇ ਕੀਤਾ ਸਿੰਘਾਂ ਚਾਰ ਭਾਈ।
ਜਗਤ ਸਿੰਘ ਨੇ ਊਠ ਸੀ ਸਾਂਭ ਲਏ
ਸਿੰਘ ਜਾਣ ਨੂੰ ਹੋਏ ਤਿਆਰ ਭਾਈ।
ਦਲੂ ਆਖਦਾ ਪੇਟ ਵਿਚ ਦਰਦ ਮੇਰੇ
ਮੈਂ ਹੋ ਰਿਹਾ ਹਾਂ ਲਾਚਾਰ ਭਾਈ।
ਭਗਵਾਨ ਸਿੰਘ ਸਾਥ ਛੇ ਸਿੰਘ ਜਾਂਦੇ
ਜੰਗ ਕਰਨ ਦੇ ਜਿਨ੍ਹਾਂ ਸਾਰ ਭਾਈ।
ਦਲੂ ਜਾਣਦਾ ਨਾਮ ਨਾ ਸਿੰਘਾਂ ਦੇ
ਪਿਥੋਂ ਵਾਲਿਆਂ ਬਿਨਾਂ ਆ ਸਾਰ ਭਾਈ।
ਢਾਬ ਪਾਣੀ ਦੀ ਲੰਘ ਗਏ ਸਿੰਘ ਜਦੋਂ
ਗੋਡੇ ਤਕ ਸੀ ਪਾਣੀ ਦੀ ਧਾਰ ਭਾਈ।
ਕਚੇ ਕਿਲੇ ਅੰਦਰ ਘਰ ਬੂਚੜਾਂ ਦੇ

ਕੋਟ ਕਿਲੇ ਦਾ ਬੰਦ ਕਵਾੜ ਭਾਈ।
ਹਾਕ ਮਾਰ ਸਿੰਘਾਂ ਕਿਹਾ ਖੋਲ੍ਹ ਬੂਹਾ
ਅਗੋਂ ਵੋਲਦਾ ਤੁਰਕ ਪੁਕਾਰ ਭਾਈ।
ਏਥੇ ਹੈਨ ਸਾਰੇ ਘਰ ਬੁੱਚੜਾਂ ਦੇ
ਅਗੇ ਜਾਣ ਦਾ ਰਸਤਾ ਨਾ ਪਾਰ ਭਾਈ।
ਕਿਹਾ ਸਿੰਘਾਂ ਨੇ ਹੁਕੇ ਤੇ ਅਗ ਧਰਨੀ
ਹੁਕੇ ਬਾਝ ਹਾਂ ਅਸੀਂ ਲਾਚਾਰ ਭਾਈ।
ਖੋਲ੍ਹ ਦਿਤਾ ਬੂਹਾ ਉਸ ਤੁਰਕ ਨੇ ਸੀ
ਬਿਸ਼ਨ ਸਿੰਘ ਨੇ ਧੂਹ ਲਈ ਤਲਵਾਰ ਭਾਈ।੨੪।

## ਸਿੰਘਾਂ ਨੇ ਹਲਾ ਕਰਨਾ ਕਤਲ ਦਾ

ਸਿੰਘ ਗਏ ਅੰਦਰ ਇਕ ਚੌਂਤਰੇ ਤੇ
ਨੀਂਦਰ ਵਿਚ ਹੈ ਸਿੰਘਾਂ ਸ਼ਿਕਾਰ ਡਿਠਾ।
ਹਥ ਸੀ ਭਗੌਤੀਆਂ ਖਾਲਸੇ ਦੇ
ਕੀਤੇ ਕਤਲ ਸੀ ਜੋਸ਼ ਅਪਾਰ ਡਿਠਾ।
ਵਾਂਗ ਬਿਜਲੀ ਦੇ ਤਲਵਾਰ ਚਮਕੇ
ਕਤਲ ਕਰਕੇ ਸਿੰਘਾਂ ਵਿਚਾਰ ਡਿੱਠਾ।
*ਬਿਸ਼ਨ ਸਿੰਘ ਕਤਲ ਹੋ ਗਏ ਗੁਜਰ ਰਾਹੀ
ਮੇਲ ਵਿਆਹ ਜਾਂਦਾ ਕਰ ਮਾਰ ਡਿੱਠਾ।੨੫।

---

*ਸਹਿਜਾ ਪੁਰ ਦੇ ਗੁਜਰ ਬੁਚੜਾਂ ਦੇ ਘਰ ਗਊਆਂ ਬੋਚਦੇ ਸੀ। ਲੀਲ ਪਿੰਡ ਵਿਆਹ ਜਾਂਦੇ ਬਾਰਸ਼ ਤੋਂ ਡਰ ਕੇ ਬੁਚੜਾਂ ਦੇ ਘਰ ਸੁਤੇ ਸਨ। ਤਿੰਨ ਔਰਤਾਂ ਤੇ ਆਦਮੀ ਨੌਂ ਕਤਲ ਕੀਤੇ ਗਏ। ਏਹ ਬੁਚੜਾਂ ਦੇ ਯਾਰ ਸਨ।

# ਬੁਚੜ ਕਤਲ ਕਰਨੇ ਸਿੰਘਾਂ ਨੇ ਦੂਸਰੇ ਹੱਲੇ

ਨੇਰੀ ਰਾਤ ਸੀ ਗਿਆਰਾਂ ਦਾ ਟੈਮ ਹੋਇਆ
ਸਿੰਘ ਕਰਨ ਹੱਲਾ ਦੂਜੀ ਵੇਰ ਓਥੇ।
ਸੁਤੇ ਪਏ ਬੁਚੜ ਉਤੇ ਮੰਜਿਆਂ ਦੇ
ਵੇਖ ਸਿੰਘਾਂ ਨੂੰ ਮਾਰਦੇ ਲੇਰ ਓਥੇ।
ਭੱਜਣ ਲਗੇ ਡਿਗੇ ਹੇਠ ਧਰਤ ਉਤੇ
ਸਿੰਘ ਕਤਲ ਕਰਦੇ ਘੇਰ ਘੇਰ ਓਥੇ।
ਛੇ ਬੁਚੜ ਮਾਰੇ ਸਿੰਘਾਂ ਜਦੋਂ ਓਥੇ
ਕਰੇ ਵਢ ਟੋਟੇ ਲਗੇ ਢੇਰ ਓਥੇ।
ਰੰਗਾ ਬੁਚੜ ਸੁਤਾ ਪਿਆ ਨਾਲ ਔਰਤ
ਕਤਲ ਦੋਏ ਸੀ ਹੋਇ ਮਟੇਰ ਓਥੇ।
†ਨੌਂ ਸਾਲ ਦੀ ਕੁੜੀ ਸੀ ਉਠ ਨੱਸੀ
ਬੂਹੇ ਵਲ ਨੂੰ ਆਈ ਨਖ਼ੇਰ ਓਥੇ।
ਪਹਿਰੇਦਾਰ ਨੇ ਮਾਰੀ ਤਲਵਾਰ ਉਹਨੂੰ
ਬਾਂਹ ਕੱਟੀ ਗਈ ਸੱਜੀ ਹੇਰ ਓਥੇ।
ਬੂਈ ਮਰੀ ਮੈ ਅਬਿਆ ਮਾਰ ਦਿਤੀ
ਸਿਆਣੀ ਕੁੜੀ ਨਾਂ ਮਾਰੀ ਸ਼ਮਸ਼ੇਰ ਓਥੇ।
ਹੋਰ ਔਰਤ ਬੱਚਾ ਨਾਂ ਮਾਰਿਆ ਸੀ
ਨਗਨ ਔਰਤ ਦੌੜੀਆਂ ਨੇਰ ਓਥੇ।
ਤਿੰਨ ਹੋਏ ਫੱਟੜ ਤੁਰਕ ਸਹਿਕਦੇ ਸੀ
ਤਿੰਨ ਔਰਤਾਂ ਦੇ ਫੱਟ ਗੈਰ ਓਥੇ।
ਸਿੰਘਾਂ ਵੇਖਿਆ ਸਾਫ ਮੈਦਾਨ ਜਦੋਂ

---

†ਰਹਿਮੋ ਆਂਡਲੂ ਵਿਆਹੀ ਗਈ ਸੀ। ਬਿਕ੍ਰਮ ੧੯੭੯ ਇਕ ਲੇਖਕ ਨੇ ਉਸ ਪਾਸੋਂ ਨੋਟ ਕੀਤੇ।

ਗਊਆਂ ਬੰਨ੍ਹੀਆਂ ਨੂੜੀਆਂ ਹੋਰ ਓਥੇ।
ਰਸੇ ਗਲੋਂ ਲਾਹ ਕੇ ਛਡ ਦਿਤੀਆਂ ਸੀ
ਜੰਗਲ ਵਿਚ ਗਈਆਂ ਬਿਨਾਂ ਦੇਰ ਓਥੇ।
ਸਿੰਘਾਂ ਪਾ ਭਗੌਤੀਆਂ ਮਿਆਨ ਲਈਆਂ
ਕਿਲਿਓਂ ਬਾਹਰ ਨੇ ਆਏ ਦਲੇਰ ਓਥੇ।
ਬਿਸ਼ਨ ਸਿੰਘ ਗਊਆਂ ਦੀ ਕਰਨ ਰਖਿਆ
ਸਿੰਘ ਤੁਰੇ ਸਾਰੇ ਬਣ ਸ਼ੇਰ ਓਥੇ ॥੨੬॥

ਵਾਕ ਕਵੀ

ਬੱਦਲ ਚੜ੍ਹੇ ਅਕਾਸ਼ ਤੇ ਓਸ ਵੇਲੇ
ਮੀਂਹ ਆਣ ਵਰ੍ਹਿਆ ਮੋਹਲੇਧਾਰ ਹੈ ਜੀ।
ਔਰਤਾਂ ਖੁਚੜਾਂ ਦੀਆਂ ਚੀਕਾਂ ਮਾਰ ਰੋਵਣ
ਕੋਈ ਸੁਣੇ ਨਾ ਚੀਕ ਪੁਕਾਰ ਹੈ ਜੀ।
ਸੂਰਜ ਚੜ੍ਹੇ ਖਬਰ ਹੋਈ ਸ਼ਹਿਰ ਅੰਦਰ
ਕਚੇ ਕਿਲੇ ਦਿਤੇ ਬੁਚੜ ਮਾਰ ਹੈ ਜੀ।
ਠਾਣੇਦਾਰ ਪੁਲਸ ਹੋਰ ਲੋਕ ਵੇਖਣ
ਲਹੂ ਨਦੀ ਦੀ ਚਲਦੀ ਧਾਰ ਹੈ ਜੀ।
ਠਾਣੇਦਾਰ ਨੇ ਲਿਖੀ ਸੀ ਰਪਟ ਸਾਰੀ
ਰਾਏ ਕੋਟ ਵਰਤੀ ਜਿਹੜੀ ਕਾਰ ਹੈ ਜੀ।
ਬਿਸ਼ਨ ਸਿੰਘ ਲੁਧਿਆਣੇ ਨੂੰ ਖਬਰ ਭੇਜੀ
ਕਾਵਨ ਸਿਸ਼ਨ ਅੰਗਰੇਜ ਸੂਕਾਰ ਹੈ ਜੀ ॥੨੭॥

## ਬੁਚੜ ਕਤਲ ਕਰਨ ਦੇ ਬਾਦ ਸਿੰਘਾਂ ਨੇ ਹਰਨ ਹੋਣਾ

ਪਾਪੀ ਬੁਚੜਾਂ ਦਾ ਬੇੜਾ ਰੋੜ੍ਹ ਦਿੱਤਾ
ਰਾਏ ਕੋਟ ਤੋਂ ਸਿੰਘ ਨੇ ਰਾਹ ਚਲੇ।

ਭਗਵਾਨ ਸਿੰਘ ਅੜਬੰਗੀ ਸੀ ਵੱਖ ਹੋਏ
ਫਤਹਿ ਗੁਰੂ ਕੀ ਸੀ ਬਲਾ ਚਲੇ।
ਜਗਤ ਸਿੰਘ ਜੀ ਪਿੰਡ ਸੁਹਾਣਕੇ ਨੂੰ
ਊਠ ਆਪਣੇ ਚਾਰੇ ਭਜਾ ਚਲੇ।
ਮਸਤਾਨ ਸਿੰਘ ਗੁਰਮੁਖ ਸਿੰਘ ਮੰਗਲ ਸਿੰਘ
ਪਿਥੋ ਪਿੰਡਾਂ ਨੂੰ ਜਾਣ ਕਰਾਹ ਚਲੇ।
ਦਲੂ ਦਿਤੇ ਹਥਿਆਰ ਤਲਵਾਰ ਸੋਈ
ਛੀਨੀਵਾਲ ਆ ਉਹਨੂੰ ਫੜਾ ਚਲੇ।
ਓਹਨੇ ਦਿਤੇ ਹਥਿਆਰ ਸੀ ਦਬ ਧਰਤੀ
ਵਿਚ ਰੋਹੀ ਦੇ ਟਿਬੇ ਦੀ ਢਾਹ ਥਲੇ।
*ਅਤਰ ਸਿੰਘ ਬੀਰ ਸਿੰਘ ਜੀ ਹਰਨ ਹੋ ਗਏ
ਜਿਵੇਂ ਛੁਟਦਾ ਪਲਾ ਛਡਾਹ ਚਲੇ।
ਬਿਸ਼ਨ ਸਿੰਘ ਕਤਲ ਕਰਕੇ ਬੁਚੜਾਂ ਨੂੰ
ਫਰਜ਼ ਆਪਣਾ ਸਿੰਘ ਸੀ ਲਾਹ ਚਲੇ ॥੨੮॥

## ਅੰਗਰੇਜ਼ ਡਿਪਟੀ ਨੇ ਰਾਏ ਕੋਟ ਆਉਣਾ

ਰਾਏ ਕੋਟ ਦੀ ਪੜੀ ਰਿਪੋਟ ਉਸ ਨੇ
ਪੁਲਸ ਨਾਲ ਵੇਖੇ ਸਾਰੀ ਕਾਰ ਹੈ ਜੀ।
ਆਏ ਮਦਤੀ ਬਲੋਚ ਜਗਰਾਵਾਂ ਵਾਲੇ
ਲਾਟ ਹਿੰਦ ਨੂੰ ਘਲਦੇ ਤਾਰ ਹੈ ਜੀ।

---

*ਅਤਰ ਸਿੰਘ ਰਵਿਦਾਸੀਆ ਪਿੰਡ ਬਾਲੀਆ ਤੇ ਸੀ। ਸ: ਖੀਰ ਸਿੰਘ ਜੀ ਪਿੰਡ ਰੰਗੀਆ ਬਰਨਾਲੇ ਦੇ ਨਜਦੀਕ ਦਾ ਸਿੰਘ ਨੂੰ ਦਲੂ ਵੈਦਾ ਮਾਫ ਨਹੀਂ ਸੀ ਜਾਣਦਾ ਦੋਹਾਂ ਨੂੰ। ਸਿੰਘ ਪਕੜੇ ਨਾ ਗਏ, ਪਰ ਏਹ ਬੀਰ ਮਲੇਰ ਕੋਟਲੇ ਸ਼ਹੀਦ ਹੋਏ ਨੇ।

ਰਾਏ ਕੋਟ ਬੁਚੜ ਕੀਤੇ ਕਤਲ ਸਾਰੇ
ਕਰੇ ਜਲਦੀ ਤਪਤੀਸ਼ ਸਰਕਾਰ ਹੈ ਜੀ।
ਜਦੋਂ ਲਾਟ ਲਾਹੌਰ ਨੇ ਹਾਲ ਸੁਣਿਆ
ਕਹਿੰਦਾ ਮਦਤ ਅੰਗਰੇਜ ਸਰਕਾਰ ਹੈ ਜੀ।
ਸ਼ਿਖ ਰਿਆਸਤਾਂ ਨੂੰ ਲਾਟ ਨੇ ਤਾਰ ਦਿਤੀ
ਨਾਭੇ ਪਟਿਆਲੇ ਸੰਗਰੂਰ ਨੂੰ ਕਿਹਾ ਪੁਕਾਰ ਹੈ ਜੀ।
ਰਾਏ ਕੋਟ ਹੈ ਜਿਸ ਨੇ ਕਤਲ ਕੀਤੇ
ਫੜੋ ਮੁਰਜਮ ਕਰੋ ਗ੍ਰਿਫਤਾਰ ਹੈ ਜੀ।
ਨਰੇਣ ਸਿੰਘ ਅਫਸਰ ਪੁਲਸ ਦਾ ਸੀ
ਲਾਟ ਹਿੰਦ ਫਰੰਗੀ ਦਾ ਜਾਰ ਹੈ ਜੀ।
ਲਹਿਣਾ ਸਿੰਘ ਮੁਕਬਰ ਅਨੰਦ ਪੁਰ ਦਾ
ਲਾਟ ਹਿੰਦ ਨੇ ਕੀਤਾ ਤਿਆਰ ਹੈ ਜੀ।
ਕੌਮ ਘਾਤਕੀ ਸੁੰਦਰ ਸਿਹੁੰ ਅੰਬਾਲੇ ਵਾਲਾ
ਹਰਨਾਮ ਦਾਸ ਮਨਸੂਰਾਂ ਦਾ ਨਾਰ ਹੈ ਜੀ।
ਮੁਕਬਰ ਲਾਟ ਘਲੇ ਰਾਏ ਕੋਟ ਸਾਰੇ
ਕੂਲ ਘਾਤੀ ਜੋ ਭਰੇ ਹੰਕਾਰ ਹੈ ਜੀ।੨੯।



## ਕਮਾਲ ਪੁਰ ਦਾ ਕਾਨਾ ਮੁਕਬਰ

ਕਾਨਾ ਕੋਹੜੀ ਕਮਾਲ ਪੁਰ ਪਿੰਡ ਦਾ ਸੀ
ਨਾਲ ਪੰਥ ਦੇ ਰੱਖਦਾ ਵੈਰ ਭੈੜਾ।
ਵੈਰੀ ਦੇਸ ਦਾ ਮੁਕਬਰ ਗੋਰਿਆਂ ਦਾ
ਭੇਖ ਸਿਖ ਦਾ ਰਖੇ ਮਕਾਰ ਭੈੜਾ।
ਰਾਏ ਕੋਟ ਆ ਸਿੰਘ ਪਕੜਾਏ ਉਹਨੇ
ਮੁਕਬਰ ਬਣਿਆ ਸੀ ਵਫਾਦਾਰ ਭੈੜਾ।

*ਬਹੁਤੇ ਪਿੰਡਾਂ ਤੋਂ ਸਿੰਘ ਫੜਾਏ ਉਹਨੇ
ਬਿਸ਼ਨ ਸਿੰਘ ਰਲਿਆ ਠਾਣੇਦਾਰ ਭੇੜ।।੩੦।।

---

†ਮੁਕਬਰ ਕਮਾਲ ਪੁਰ ਦੇ ਨੇ ਰਾਏ ਕੋਟ ਦੇ ਥਾਣੇ ਦੇ ਪਿੰਡਾਂ ਚੋਂ ਬਹੁਤ ਸਾਰੇ ਨਾਮਧਾਰੀ ਬੀਰਾਂ ਨੂੰ ਗ੍ਰਿਫਤਾਰ ਕਰਾ ਦਿਤਾ। ਜਿਨ੍ਹਾਂ ਤੇ ਪੁਲਸ ਨੇ ਮਨ ਭੌਂਦੇ ਅਤਿਆਚਾਰ ਕੀਤੇ ਅਤੇ ਮੁਕਬਰਾਂ ਨੇ ਕਰਾਏ। ਬੋਪਾ ਰਾਏ ਤੋਂ ਨਰੈਣ ਸਿੰਘ ਜੀਵਨ ਸਿੰਘ ਰਾਮਗੜ੍ਹੀਏ, ਤੇ ਕਿਸ਼ਨ ਸਿੰਘ ਸ਼ੇਰ ਸਿੰਘ ਦਰਜ਼ੀ, ਪਖੋਵਾਲ ਤੋਂ ਸ: ਪਰੇਮ ਸਿੰਘ ਜੀ, ਸ਼ਾਹ ਪੁਰ ਤੋਂ ਫਤੇਹ ਸਿੰਘ ਜੀ, ਤਾਜ ਪੁਰ ਤੋਂ ਸੋਭਾ ਸਿੰਘ ਜੀ ਤੇ ਮਹੰਤ ਬੂਟਾ ਰਾਮ, ਬਸੀਆਂ ਤੋਂ ਸਾਹਬ ਸਿੰਘ ਮਜ਼੍ਹਬੀ, ਸ: ਸੁੰਦਰ ਸਿੰਘ ਜੀ, ਹਠੂਰ ਤੋਂ ਭੂਪ ਸਿੰਘ ਜੀ, ਬੁਰਜ ਤੋਂ ਬਾਵਾ ਮੋਹਰ ਸਿੰਘ ਜੀ, ਬਾਬਾ ਸੁੰਦਰ ਸਿੰਘ ਜੀ ਗਊਆਂ ਵਾਲੇ, ਸੰਤ ਸਿੰਘ ਜੀ ਗਾਡੀ, ਬਘੇਲ਼ ਸਿੰਘ, ਹਿੰਮਤ ਸਿੰਘ ਜੀ, ਜੌਹਲਾਂ ਤੋਂ ਮਤਾਬ ਸਿੰਘ, ਰਾਮ ਸਿੰਘ, ਨਰੈਣ ਸਿੰਘ, ਸੁਨਿਆਰੇ, ਸਿੰਘ ਅਚਰਵਾਲ ਤੋਂ ਦੇਵਾ ਸਿੰਘ ਦਰਜ਼ੀ, ਛੱਜਾ ਵਾਲ ਤੋਂ ਸੋਭਾ ਸਿੰਘ ਜੀ, ਰਾਮਗੜ੍ਹੀਆ ਖਿਓਣ ਸਿੰਘ ਦਰਜ਼ੀ, ਸ: ਗੁਰਦਿਤ ਸਿੰਘ ਜੀ ਤੇ ਝੋਰੜਾਂ ਤੋਂ ਹੀਰਾ ਸਿੰਘ, ਪੰਜਾਬ ਸਿੰਘ, ਝਾਬਾ ਸਿੰਘ ਏਹ ਗਿਆਰਾਂ ਪਿੰਡਾਂ ਦੇ ਨਾਮਧਾਰੀ ਰਾਏ ਕੋਟ ਥਾਣੇ ਵਿਚ ਸਨ।

ਕਮਾਲ ਪੁਰ ਤੇ ਰੂਮੀ, ਡੱਲਾ, ਨੂਰ ਪੁਰ ਲੱਖਾ, ਮਾਣੂ ਕੇ ਧੂੜਕੋਟ ਤਖਤੂ ਪੁਰ, ਲੋਹਟ ਬਧੀ, ਏਹਨਾਂ ਪਿੰਡਾਂ ਦੇ ਨਾਮਧਾਰੀ ਸਿੰਘਾਂ ਨੂੰ ਪੁਲਸ ਅਫਸਰ ਨਾਲ ਲੈ ਕੇ ਤਫਤੀਸ਼ ਪਿੰਡਾਂ ਵਿਚ ਕਰਦਾ ਹੋਇਆ, ਰੈਸਰ, ਗਿਆ। ਏਹ ਪਿੰਡ ਨਾਮਧਾਰੀ ਸਿੰਘਾਂ ਦਾ ਕੇਂਦਰ ਸੀ, ਬਾਬਾ ਉਤਮ ਸਿੰਘ ਦੇ ਭਾਈ ਹਜ਼ਾਰਾ ਸਿੰਘ ਦੇ ਹਥਕੜੀ ਲਾਕੇ ਪਿੰਡ ਦੇ ਪੈਂਤੀ ਕੁ ਸਿੰਘ ਸੱਦ ਕੇ ਅੰਗਰੇਜ਼ ਪੁਛਦਾ ਹੈ ਕਿਉਂ ਬਈ, ਤੂੰ ਪੱਕਾ ਕੂਕਾ ਹੈਂ, ਮੁਕਬਰ ਕਾਹਨਾ

(ਬਾਕੀ ਵੇਖੋ ਸਫਾ ੨੯ ਉਤੇ)

# ਨੂਰਾ ਨਾਈ ਮੁਕਬਰ

ਰਾਏ ਕੋਟ ਦਾ ਨੂਰਾ ਸੀ ਨਾਈ ਮੁਕਬਰ
ਠਾਣੇ ਵਿਚ ਉਸ ਪਤਾ ਲਿਖਾ ਦਿਤਾ।
ਗੁਜਰ ਸਿੰਘ ਚਪੜਾਸੀ ਤਸੀਲ ਅੰਦਰ
ਕਤਲ ਬੁਚੜਾਂ ਨੂੰ ਉਸ ਨੇ ਕਰਾ ਦਿਤਾ।
ਪਕੜਿਆ ਉਹ ਜਗਰਾਵਾਂ ਤਸੀਲ ਵਿਚੋਂ
ਮਾਰ ਮਾਰ ਕੇ ਪੁਲਸ ਤੜਫਾ ਦਿਤਾ।
ਐਸੀ ਮਾਰਨੀ ਮਾਰਿਆ ਜ਼ਲਮਾਂ ਨੇ
ਲੋਹਾ ਤਤਾ ਕਰ ਪਿੰਡਾ ਸਜਾ ਦਿਤਾ।
ਬਿਸ਼ਨ ਸਿੰਘ ਕਢੀ ਕਿਸ ਆਪਣੀ ਸੀ

---

(੨੮ ਸਫੇ ਦੀ ਬਾਕੀ)

ਆਖੀ ਜਾਵੇ, ਹਾਂ ਸਾਹਬ ਕੂਕਾ ਤਾਂ ਸੀ ਪਰ ਹੁਣ ਥੋੜ੍ਹਾ ਹੀ ਹੈ, ਅਜੇ ਪਕਿਆ ਨਹੀਂ, ਜਦ ਕਾਬਲ ਸਿੰਘ ਦੀ ਵਾਰੀ ਆਈ ਤਾਂ ਅੰਗਰੇਜ਼ ਨੇ ਕਿਹਾ, ਹਾਂ ਹਾਂ ਕਾਬਲ ਸਿੰਘ ਤੂੰ ਬਹੁਤ ਹੀ ਪੱਕਾ ਕੂਕਾ ਜਾਪਦਾ ਹੈਂ, ਮੁਕਬਰ ਕਾਹਨੇ ਦਸਿਆ ਸਾਹਬ, ਕਾਬਲ ਸਿੰਘ ਹੈ ਤਾਂ ਕੂਕਾ ਪਰ ਅਜੇ ਕਾਬਲ ਕੂਕਾ ਨਹੀਂ ਹੈ। ਇਹ ਸੁਣ ਕੇ ਭਾਈ ਕਾਬਲ ਸਿੰਘ ਨੂੰ ਜੋਸ਼ ਆ ਗਿਆ, ਕਾਬਲ ਸਿਘ ਆਖਦਾ ਹੈ, ਹਾਂ ਸਾਹਬ, ਮੈਂ ਕਾਹਨੇ ਕਮਾਲ ਪੁਰ ਦੇ ਦੀ ਧੀ ਦਾ ਖਸਮ ਹਾਂ, ਮੈਂ ਹਾਂ ਏਹਦਾ ਜਵਾਈ, ਪਰ ਹਾਂ ਮੈਂ ਪੱਕਾ ਕੂਕਾ। ਪੰਚਾਇਤਾਂ ਤਾਂ ਮੁਸਕਣੀਏ ਹਸ ਪਈਆਂ। ਅੰਗਰੇਜ਼ ਨੇ ਕਾਬਲ ਸਿੰਘ ਨੂੰ ਥਾਪੀ ਦੇ ਕੇ ਆਖਿਆ, ਬਹਾਦਰ ਸਿਖਾ, ਬਹੁਤ ਅਛਾ, ਬਹੁਤ ਅਛਾ, ਬੋਲਿਆ। ਸਾਰੇ ਰੈਸਰ ਦੇ ਨਾਮਧਾਰੀ ਸਿੰਘ ਛੱਡ ਦਿਤੇ ਇਹ ਗੀਤ ਓਸ ਵੇਲੇ ਗਾਇਆ ਜਾਂਦਾ ਸੀ :--

(ਕਾਹਨਾ ਕੋਹੜੀ ਕਮਾਲ ਪੁਰ ਪਿੰਡ ਦਾ, ਮੁਕਬਰ ਗੋਰਿਆਂ ਦਾ)

ਬੇਦੋਸ਼ ਚਪੜਾਸੀ ਨੂੰ ਕੋਠੇ ਚੜ੍ਹਾ ਦਿਤਾ ॥੩੧॥

## ਮੁਕਬਰ ਗਦਾਈਆ

ਨੂਰ ਪੂਰੇ ਤੋਂ ਏਹ ਫਕੀਰ ਹੈ ਸੀ
ਟੁਕੜੇ ਮੰਗਦਾ ਆਟਾ ਕੰਗਾਲ ਹੈ ਸੀ।
ਉਸ ਕਿਹਾ ਸਰਕਾਰ ਨੂੰ ਪਕੜ ਲਵੋ
ਨਾਠਕ ਚੰਦ ਸੇਠ ਉਹਨਾਂ ਨਾਲ ਹੈ ਸੀ।
ਪਕੜ ਪੁਲਸ ਨੇ ਪੁਠਾ ਲਟਕਾ ਦਿੱਤਾ
ਦੇ ਕੇ ਸੁਟ ਗਿਆ ਉਹ ਮਾਲ ਹੈ ਸੀ।
ਉਸ ਦਿਤੇ ਬਿਆਨ ਅੰਗਰੇਜ ਅਗੇ
ਗਊ ਮਾਰੋ ਨਿਸੰਗ ਖੁਸ਼ਹਾਲ ਹੈ ਸੀ।
ਮਾਸ ਗਊਆਂ ਦਾ ਵਿਕੇ ਬਾਜ਼ਾਰ ਅੰਦਰ
ਓਸ ਕਿਹਾ ਹਿੰਦੂ ਤਤਕਾਲ ਹੈ ਸੀ।
ਬਿਸ਼ਨ ਸਿੰਘ ਦਿਤੇ ਛਡ ਇਹ ਸਾਰੇ
ਕਾਨਾ ਮੁਕਬਰ ਰਿਹਾ ਸਿੰਘ ਭਾਲ ਹੈ ਸੀ ।੩੨।

## ਕਾਨਾ ਮੁਕਬਰ ਤੇ ਠਾਣੇਦਾਰ

ਕਾਨਾ ਮੁਕਬਰ ਪੁਲਸ ਦੇ ਨਾਲ ਰਲਿਆ
ਠਾਣੇਦਾਰ ਫਿਰਦਾ ਸਿੰਘ ਭਾਲਦਾ ਜੋ।
ਪਿੰਡਾਂ ਵਿਚ ਫਿਰਦੇ ਹਰਲ ਹਰਲ ਕਰਦੇ
ਪਤਾ ਦਿਤਾ ਮੁਕਬਰ ਛੀਨੀ ਵਾਲ ਦਾ ਜੋ।
ਛੀਨੀ ਵਾਲ ਪੁਲਸ ਠਾਣੇਦਾਰ ਆਏ
ਕੂਕੇ ਸਿੰਘਾਂ ਨੂੰ ਸਦ ਬਠਾਲਦਾ ਜੋ।
ਮੁਕਬਰ ਕਾਲੇ ਨੇ ਆਖਿਆ ਦਸੋ ਸਿੰਘੋ
ਸੁਣਿਆ ਮੈਂ ਦਲੂ ਕਾਤਲਾਂ ਨਾਲ ਦਾ ਜੋ।

ਉਹਦੀ ਔਰਤ ਰਾਮੋ ਨੂੰ ਘੂਰਿਆ ਜੋ
ਉਸ ਦਸਿਆ ਪਤਾ ਕਮਾਲ ਦਾ ਜੋ।
ਡਰਦਾ ਪੁਲਸ ਤੇ ਲੁਕਿਆ ਸੀ ਦਲੂ
ਗੁਹਾਰੇ ਅੰਦਰ ਵਾਕਫ ਸਾਰੇ ਹਾਲ ਦਾ ਜੋ।
ਗੁਹਾਰੇ ਵਿਚ ਲੁਕਿਆ ਕਢ ਲਿਆ ਦਲੂ
ਬਿਸ਼ਨ ਸਿੰਘ ਮੁਕਬਰ ਕਾਨਾ ਸਖਾਲਦਾ ਜੋ ॥੩੩॥

ਤਥਾ

ਦਲੂ ਦਸ ਛੇਤੀ ਪਤਾ ਕਾਤਲਾਂ ਦਾ
ਵਾਇਦਾ ਮਾਫ ਬਣ ਜਾਣ ਛਡਾ ਲੈ ਤੂੰ।
ਦਲੂ ਦਬੇ ਹੋਏ ਕਢਾ ਹਥਿਆਰ ਦਿਤੇ
ਸਾਥੀ ਸਿੰਘਾਂ ਦਾ ਪਤਾ ਲਿਖਾ ਲੈ ਤੂੰ।
ਉਹਨੇ ਪਿਥੋ ਦੇ ਸਿੰਘ ਸੀ ਦਸ ਦਿਤੇ
ਅੱਠ ਸਿੰਘ ਨੇ ਭੇਤ ਪਾ ਲੈ ਤੂੰ।
ਮਦਤ ਕਰਾਂ ਤੇਰੀ ਵਾਇਦਾ ਮੁਆਫ ਹੋ ਜਾ
ਦਲੂ ਆਪਣੀ ਜਾਨ ਬਚਾ ਲੈ ਤੂੰ ॥੩੪॥

## ਅੰਗਰੇਜ਼ ਠਾਣੇਦਾਰ ਪੁਲਸ ਰਿਸਾਲਾ ਨੇ ਪਿਥੋ ਦੇ ਸਿੰਘਾਂ ਨੂੰ ਗ੍ਰਿਫਤਾਰ ਕਰਨ ਜਾਣਾ

ਦੋ ਅੰਗਰੇਜ ਠਾਣੇਦਾਰ ਤਿੰਨ ਹੈਸਨ
ਪੁਲਸ ਘੋੜੇ ਲੈ ਬੇ-ਸ਼ੁਮਾਰ ਆਏ।
ਜੇਠੂ ਪੁਰੇ ਪੁਲਸ ਆ ਕੇ ਕਰੇ ਡੇਰੇ
ਲੈ ਕੇ ਸਿੰਘਾਂ ਦੇ ਪਤੇ ਤੇ ਸਾਰ ਆਏ।
ਪਤਾ ਲਗਾ ਪਕੜਨ ਆਏ ਸਿੰਘਾਂ ਤਾਈਂ
ਤੇਜਾ ਨੂੰਸਿੰਘ ਲਗੀ ਵਿਚਾਰ ਆਏ।
ਮੌੜੇ ਪਿੰਡ ਤੋਂ ਸਿੰਘ ਏਹ ਸੀ ਕੂਕਾ
ਓਸ ਸਿੰਘਾਂ ਨੂੰ ਕਿਹਾ ਪੁਕਾਰ ਆਏ।

ਗੁਰਮੁਖ ਸਿੰਘ ਮਸਤਾਨ ਸਿੰਘ ਮੰਗਲ ਸਿੰਘ ਜੀ
ਅੰਗਰੇਜ਼ ਕਰਨ ਤੁਹਾਨੂੰ ਗ੍ਰਿਫਤਾਰ ਆਏ ।
ਮੁਕਬਰ ਕਾਨਾ, ਦਲੂ ਵਾਹਿਦਾ ਮਾਫ ਬਣਿਆ
ਬਿਸ਼ਨ ਸਿੰਘ ਮਿਤ੍ਰ ਬਣ ਮਿਤ੍ਰ ਮਾਰ ਆਏ ।।੩੫।।

ਤਥਾ

ਤੇਜਾ ਸਿੰਘ ਕਿਹਾ ਆ ਕੇ ਸਿੰਘਾਂ ਤਾਈਂ
ਚਾਰ ਦਿਨ ਕਿਤੇ ਸਿੰਘੋ ਛਪ ਜਾਵੋ ।
ਪਾਣੀ ਹੜ ਦਾ ਵੈਰੀ ਤੋਂ ਬਚਣ ਚੰਗਾ
ਤੁਸੀਂ ਸ਼ੇਰ ਬੀਬੇ ਛੇਤੀ ਨੱਠ ਜਾਵੋ ।
ਪਕੜਨ ਵਾਸਤੇ ਆਏ ਅੰਗਰੇਜ਼ ਤੁਹਾਨੂੰ
ਮੰਨੋ ਬਾਤ ਮੇਰੀ ਸਿੰਘੋ ਝਟ ਜਾਵੋ ।
ਬਿਸ਼ਨ ਸਿੰਘ ਵਕਤ ਲੰਘਾ ਦੇਵੋ
ਕੁਝ ਬਿਪਤਾ ਦੇ ਦਿਨ ਕੱਟ ਜਾਵੋ ।।੩੬।।

## ਭਾਈ ਗੁਰਮੁਖ ਸਿੰਘ ਜੀ ਨੇ ਕਹਿਣਾ

ਗੁਰਮੁਖ ਸਿੰਘ ਹੱਸ ਕੇ ਆਖਿਆ ਏ
ਬੁਚੜ ਕਤਲ ਕੀਤੇ ਅਸੀਂ ਕਰਾਂਗੇ ਜੀ ।
ਅੰਮ੍ਰਿਤ ਛਕਿਆ ਖੰਡੇ ਦੀ ਧਾਰ ਵਿਚੋਂ
ਧਰਮ ਹੇਤ ਜਿੰਦ ਲਾ ਕੇ ਮਰਾਂਗੇ ਜੀ ।
ਸਤਿਗੁਰੂ ਰਾਮ ਸਿੰਘ ਜੀ ਹੈ ਹੁਕਮ ਦਿਤਾ
ਗਊ ਰਖਿਆ ਕਰਨੀ ਤੇ ਕਰਾਂਗੇ ਜੀ ।
ਸਿਰ ਤਲੀ ਤੇ ਰੱਖ ਕੇ ਮੌਤ ਵਰਨੀ
ਪੂਰੇ ਲੁਕ ਛਿਪ ਕੇ ਦਿਨ ਨਾਂ ਕਰਾਂਗੇ ਜੀ ।
ਗੁਲਾਮੀ ਰਾਜ ਵਿਚ ਜਿਉਣ ਤੇ ਮਰਨ ਚੰਗਾ
ਜੰਗ, ਮੌਤ ਵੇਖ ਅਗੇ ਪੈਰ ਧਰਾਂਗੇ ਜੀ ।

ਬਿਸ਼ਨ ਸਿੰਘ ਸ਼ਹੀਦ ਹੋਵਾਂਗੇ ਦੇਸ਼ ਖਾਤਰ
ਭਵ ਰੂਪੀ ਸਮੁੰਦਰ ਨੂੰ ਤਰਾਂਗੇ ਜੀ ॥੩੭॥

## ਪਿਥੋ ਵਿਚ ਪੁਲਸ ਅਫਸਰ

ਉਧਰ ਪੁਲਸ ਨੇ ਪਿਥੋ ਦੇ ਪਿੰਡ ਅੰਦਰ
ਨੰਬਰਦਾਰਾਂ ਨੂੰ ਜਾ ਸਮਝਾ ਦਿੱਤਾ।
ਹੈ ਕਤਲ ਕੀਤੇ ਰਾਏ ਕੋਟ ਅੰਦਰ
ਜਿਨ੍ਹਾਂ ਬੁਚੜਾਂ ਬੀਜ ਗਵਾ ਦਿੱਤਾ।
ਗੁਰਮੁਖ ਸਿੰਘ ਮੰਗਲ ਸਿੰਘ ਮਸਤਾਨ ਸਿੰਘ ਨੇ
ਹੈ ਬੁਚੜਾਂ ਤਾਈਂ ਮੁਕਾ ਦਿੱਤਾ।
ਮੁਕਬਰ ਦਸਦੇ ਪਤਾ ਜੋ ਹੈ ਸਾਰਾ
ਪਿਥੋ ਪਿੰਡ ਸਿੰਘ ਪਕੜ ਬਹਾ ਦਿੱਤਾ।
ਬਿਸ਼ਨ ਸਿੰਘ ਸੁਣਿਆ ਜਦੋਂ ਤਿੰਨਾਂ ਸਿੰਘਾਂ
ਆਏ ਪੁਲਸ ਪਾਸ ਸੱਚ ਲਿਖਾ ਦਿੱਤਾ।੩੮।

## ਸਿੰਘਾਂ ਨੇ ਆਪਣੇ ਆਪ ਹਾਜ਼ਰ ਹੋਣਾ ਅੰਗਰੇਜ ਠਾਣੇਦਾਰ ਪਾਸ

ਗੁਰਮੁਖ ਸਿੰਘ ਮੰਗਲ ਸਿੰਘ ਮਸਤਾਨ ਸਿੰਘ ਜੀ
ਸਤਿ ਸ੍ਰੀ ਅਕਾਲ ਆਖ ਸੀ ਆਨ ਹੋਏ।
ਚਿਹਰੇ ਚਮਕਦੇ ਸਿੰਘਾਂ ਦੇ ਲਾਲ ਵੇਖੋ
ਸਿੰਘ ਵੇਖ ਕੇ ਗੋਰੇ ਹੈਰਾਨ ਹੋਏ।
ਗੋਰੇ ਪੁਛਿਆ ਸਿੰਘ ਜੀ ਸਚ ਦਸੋ
ਅਗੋਂ ਸਿੰਘਾਂ ਦੇ ਸਚੇ ਬਿਆਨ ਹੋਏ।
ਅਸੀਂ ਕਤਲ ਕੀਤੇ ਰਾਏ ਕੋਟ ਬੁਚੜ
ਦਲੂ ਦਿਤੇ ਹਥਿਆਰ ਸਿਆਨ ਹੋਏ।

ਵੈਦਾ ਮਾਫ ਦਲੂ ਸੀ ਮੰਨ ਗਿਆ
ਕਿਸ਼ਨ ਸਿੰਘ ਸੀ ਹੈਨ ਫਰਮਾਨ ਹੋਏ ।

## ਠਾਣੇਦਾਰ ਨੇ ਦਲੂ ਨੂੰ ਤਾੜਨਾ

ਵੈਦਾ ਮਾਫ ਨੂੰ ਠਾਣੇਦਾਰ ਘੂਰ ਪੁਛੇ
ਤੇਰੇ ਨਾਲ ਹੋਰ ਕੌਣ ਲਿਖਾ ਦਲੂ ।
ਤੈਂ ਕੂਤਿਆ ਦਿਤੇ ਹਥਿਆਰ ਲਿਆ ਕੇ
ਸਾਥੀ ਅੱਠਾਂ ਦੇ ਨਾਮ ਬਤਾ ਦਲੂ ।
ਮਾਰ ਮਾਰ ਕੇ ਪੁਲਸ ਨੇ ਚੂਰ ਕੀਤਾ
ਵੈਦਾ ਮਾਫ ਫਲ ਦਿਤਾ ਖਲਾ ਦਲੂ ।
ਅਤਰ ਸਿੰਘ ਨਾਂ ਬੀਰ ਸਿੰਘ ਦਾ ਪਿੰਡ ਜਾਣੇ
ਰਿਹਾ ਨਾਮ ਸੀ ਮੂੰਹੋਂ ਸੁਣਾ ਦਲੂ ।
ਵੈਦਾ ਮਾਫ ਨੂੰ ਪੁਛਦਾ ਸੀ ਅਫਸਰ
ਅਤਰ ਸਿੰਘ ਦਿਤਾ ਹੈ ਕਹਾਂ ਛਪਾ ਦਲੂ ।
ਬਾਰਾਂ ਸਾਲਾਂ ਦਾ ਅਤਰ ਸਿੰਘ ਪਿਥੋ ਦਾ ਸੀ
ਬਿਸ਼ਨ ਸਿੰਘ ਕਹੇ ਗੋਰੇ ਪਾਸ ਆ ਦਲੂ ।੪੦।

## ਅਤਰ ਸਿੰਘ ਭੁਜੰਗੀ ਦੀ ਦਲੇਰਤਾ

ਭੁਜੰਗੀ ਕਿਹਾ ਮੈਂ ਰਾਏ ਕੋਟ ਕਤਲ ਕੀਤੇ
ਬੁਚੜ ਮਾਰੇ ਨੇ ਨਾਲ ਤਲਵਾਰ ਬੇਲੀ ।
ਅਤਰ ਸਿੰਘ ਮੈਂ ਸਿੰਘਾਂ ਦੇ ਸਾਥ ਹੈਸਾਂ
ਦਲੂ ਰਿਹਾ ਲੁਕਾ ਸਰਕਾਰ ਬੇਲੀ ।
ਭੁਜੰਗੀ ਓਸ ਦੀ ਦਲੇਰਤਾ ਵੇਖ ਆਖੇ
ਗੋਰਾ ਅਫਸਰ ਬਲਹਾਰ ਬਲਹਾਰ ਬੇਲੀ ।

ਬਿਸ਼ਨ ਸਿੰਘ ਅਤਰ ਸਿੰਘ ਗ੍ਰਿਫਤਾਰ ਕਰਿਆ
ਛਡਿਆ ਰਾਏਕੋਟ ਲਿਆ ਸਰਕਾਰ ਬੇਲੀ ।੪੧।

## ਮਾਤਾ ਖੇਮ ਕੌਰ ਮਸਤਾਨ ਸਿੰਘ ਪੁਤਰ ਨੂੰ ਸਿਖਿਆ ਤੇ ਪਿਆਰ ਦਿੰਦੀ ਹੈ

ਕਿਸ਼ਨ ਸਿੰਘ ਸੀ ਪਿਤਾ ਮਸਤਾਨ ਸਿੰਘ ਦਾ
ਮਾਤਾ ਖੇਮ ਕੌਰ ਦੇਵੇ ਪਿਆਰ ਵਾਰੀ ।
ਮੇਰੀ ਕੁਖ ਸੁਲੱਖਣੀ ਕਰਨ ਵਾਲਾ
ਦੇਣੀ ਧਰਮ ਉਤੇ ਜਾਨ ਵਾਰ ਵਾਰੀ ।
ਕਤਲ ਆਪਣੀ ਆਪ ਸਬੂਤ ਮੰਨਣੀ
ਦੇਵੀਂ ਹੋਰ ਨਾਂ ਬਿਆਨ ਲਿਖਾਰ ਵਾਰੀ ।
ਸਿਰ ਪਲੋਸ ਕੇ ਮਾਤਾ ਅਸੀਸ ਦਿਤੀ
ਬਿਸ਼ਨ ਸਿੰਘ ਜਾਂਦੀ ਵਾਰ ਪਿਆਰ ਵਾਰੀ ।੪੨।

ਵਾਕ ਕਵੀ

ਮਾਂ ਸਿੰਘਣੀ ਦੀ ਦਲੇਰਤਾ ਸੁਣ ਕੇ
ਕਹਿੰਦੇ ਗੋਰਾ ਸ਼ੀ ਅਫਸਰ ਹੈਰਾਨ ਹੋਇਆ ।
ਕਿਹਾ ਹੌਸਲਾ ਦਿਤਾ ਏ ਮਾਂ ਆਕੇ
ਠਾਣੇਦਾਰ ਤੱਕ ਕੇ ਪਰੇਸ਼ਾਨ ਹੋਇਆ ।
ਹਥਕੜੀ ਨਾਂ ਸਿੰਘ ਦੇ ਲਾਈ ਓਹਨਾਂ
ਕੋਠੀ, ਬੱਸੀਆਂ ਆ ਚਲਾਨ ਹੋਇਆ ।
ਚਿਹਰੇ ਚਮਕਦੇ ਸਿੰਘਾਂ ਦੇ ਚੰਨ ਵਾਂਗੂ
ਡਿਪਟੀ ਕਾਵਨ ਦੇਖ ਸੁੰਨਸਾਨ ਹੋਇਆ ।
ਅਤਰ ਸਿੰਘ ਦਿਤਾ ਛੱਡ ਬਾਲਕਾ ਸੀ
ਬਿਸ਼ਨ ਸਿੰਘ ਦਾ ਸ਼ੱਚਾ ਬਿਆਨ ਹੋਇਆ ।੪੩।

## ਭਾਈ ਗੁਰਮੁਖ ਸਿੰਘ ਜੀ ਦੇ ਬਿਆਨ

ਕਤਲ ਕਰੇ ਅਸੀਂ ਰਾਏ ਕੋਟ ਬੁਚੜ
ਗਊਆਂ ਮਾਰਦੇ ਸੀ ਮੁਸਲਮਾਨ ਸਾਰੇ।
ਖੋਹਲੇ ਗੋਰਿਆਂ ਆਣ ਕੇ ਬੁਚੜ ਖਾਨੇ
ਸਾਡੇ ਦੇਸ ਆ ਕੇ ਹਿੰਦੁਸਤਾਨ ਸਾਰੇ।
ਦੁਧ, ਬੈਲ ਨਾਂ ਮਿਲੇਗੀ ਪੰਜਾਬ ਅੰਦਰ
ਖੇਤੀ ਕਰਨਗੇ ਕਿਵੇਂ ਕਿਰਸਾਨ ਸਾਰੇ।
ਅੰਨ ਪੈਦਾ ਨਾਂ ਹੋਵੇਗਾ ਧਰਤ ਉਤੇ
ਖਾਣ ਦੁਧ ਮੱਖਣ ਨਾ ਹੋਣ ਜਵਾਨ ਸਾਰੇ।
ਹਵਨ ਕਰਨ ਹਿੰਦੂ ਘਿਉ ਬਿਨਾਂ ਕਿੱਦਾਂ
ਪਿਤ੍ਰ ਪੂਜਣ ਕਿਵੇਂ ਭਗਵਾਨ ਸਾਰੇ।
ਬੁਚੜ ਖਾਨਾਂ ਕਰੋ ਬੰਦ ਦੇਸ ਅੰਦਰ
ਨਹੀਂ ਤੇ ਫੜਨਗੇ ਸਿੰਘ ਕਿਰਪਾਨ ਸਾਰੇ।
ਪਾਪ ਗਊਆਂ ਦਾ ਅਸਾਂ ਨਾ ਹੋਣ ਦੇਣਾ
ਬਿਸ਼ਨ ਸਿੰਘ ਨੇ ਹੋਣਾ ਕੁਰਬਾਨ ਸਾਰੇ।੪੪।

## ਭਾਈ ਮਸਤਾਨ ਸਿੰਘ ਜੀ ਦੇ ਬਿਆਨ

ਬੁਚੜ ਖਾਨਾ ਨਾ ਹੋਏ ਪੰਜਾਬ ਅੰਦਰ
ਹੋਵੇ ਬੰਦ ਕਾਨੂੰਨ ਫਰੰਗੀਆਂ ਦਾ।
ਅਹਿਦ ਨਾਮੇ ਕੀਤੇ ਜਿਨ੍ਹਾਂ ਨਾਲ ਸਾਡੇ
ਬੇੜਾ ਗਰਕ ਹੋਵੇ ਦੋਰੰਗੀਆਂ ਦਾ।
ਕਤਲ ਕਰਨਵਾਲੇ ਅਸੀਂ ਹਾਂ ਸਿੰਘ ਤਿੰਨੇ
ਹੈ ਗੁਰਮਤਾ ਸਿੰਘਾਂ ਜੰਗੀਆਂ ਦਾ।
ਬਿਆਨ ਲਿਖਦਾ ਗੋਰਾ ਸੀ ਮਿਸਲ ਅੰਦਰ
ਬਿਸ਼ਨ ਸਿੰਘ ਹੈ ਸਾਥੀ ਸਤਸੰਗੀਆਂ ਦਾ।੪੫।



## ਮੰਗਲ ਸਿੰਘ ਜੀ ਦੇ ਬਿਆਨ

ਮਸਤਾਨ ਸਿੰਘ ਦਾ ਸਚਾ ਬਿਆਨ ਇਹੋ
ਅਸੀਂ ਸਿੰਘ ਤਿੰਨੇ ਸਿੰਘਾਂ ਨਾਲ ਹਾਂ ਜੀ।
ਬਹੁਤ ਵਾਰ ਸੀ ਸਿੰਘਾਂ ਦੇ ਬਿਆਨ ਹੋਏ
ਕਤਲ ਮੰਨ ਹੋਏ ਇਕਬਾਲ ਹਾਂ ਜੀ।
ਦਲੂ ਨਾਲ ਸਾਡੇ ਹੈਨ ਹਥਿਆਰ ਦਿਤੇ
ਮੌਤੋਂ ਡਰ ਗਿਆ ਉਹ ਕੰਗਾਲ ਹੈ ਜੀ।
ਦਲੂ ਦਸੇ ਪਤਾ ਕੌਣ ਸੀ ਨਾਲ ਸਾਡੇ
ਮਸਤਾਨ ਸਿੰਘ ਕਿਹਾ ਸਾਰਾ ਹਾਲ ਜੀ ॥੪੬॥

## ਕਾਨੇ ਮੁਕਬਰ ਨੇ ਦਲੂ ਵਾਹਿਦਾ ਮੁਆਫ ਨੂੰ ਆਖਣਾ

ਕਾਨਾ ਆਖਦਾ ਦਲੂਆ ਮੰਨ ਮੇਰੀ
ਵਾਹਿਦਾ ਮੁਆਫ ਹੋ ਜਿੰਦ ਬਚਾਈ ਹੈ ਓਏ।
ਦੋ ਸਿੰਘ ਹੋਰ ਨਹੀਂ ਫੜਾਏ ਤੈਨੇ
ਕੀਤੀ ਨਹੀਂ ਤੂੰ ਰਤਾ ਦਨਾਈ ਹੈ ਓਏ।
ਤੈਨੂੰ ਦਸਾਂ ਮੇਰੀ ਮੰਨ ਸਰਕਾਰ ਜਾਵੇ
ਮੈਨੂੰ ਗੋਰਿਆਂ ਗਲ ਸਮਝਾਈ ਹੈ ਓਏ।
ਫੜਾ ਦੋ ਤੂੰ ਹੋਰ ਸਿੰਘ ਸਾਥੀ
ਤੇਰੇ ਵਾਸਤੇ ਮੇਰੀ ਭਲਾਈ ਹੈ ਓਏ।
ਸੂਬਾ ਗਿਆਨੀ ਸਿੰਘ ਦਾ ਨਾਮ ਲੈ ਦੇ ਤੂੰ
ਸਰਦਾਰ ਰਤਨ ਸਿੰਘ ਜੋ ਦੂਸਰਾ ਨਾਈ ਹੈ ਓਏ।
ਜੇਕਰ ਰਹੇ ਜਿਊਂਦੇ ਦੋਏ ਸਿੰਘ ਏਹੋ
ਤੇਰੀ ਮੇਰੀ ਉਹ ਕਰਨ ਸਫਾਈ ਹੈ ਓਏ।



ਕਾਨੇ ਮੁਕਬ਼ਰ ਨੇ ਕਹਿਆ ਪਾਪ ਭਾਰਾ
ਬੇਦੋਸ਼ਾਂ ਦੀ ਜਾਨ ਗਵਾਈ ਹੈ ਓਏ ॥੪੭॥



## ਵਾਹਿਦਾ ਮੁਆਫ ਦਲੂ ਦੇ ਬਿਆਨ

ਦਲੂ ਆਖਦਾ ਮੇਰੇ ਨੇ ਯਾਦ ਆਏ
ਜਿਹੜੇ ਦੋ ਹੋਰ ਸਿੰਘ ਸਾਡੇ ਨਾਲ ਹੈਸਨ ।
ਸੂਬਾ ਗਿਆਨੀ ਸਿੰਘ ਮੰਡੀ ਵਿਚ ਰਹਿੰਦਾ
ਰਤਨ ਸਿੰਘ ਸਾਥੀ ਨਾਈ ਵਾਲ ਹੈਸਨ ।
ਗਲਾਬਾ ਸਿੰਘ ਸਾਥੀ ਹੈ ਚੂੜ ਚੱਕ ਵਾਲਾ
ਕਤਲ ਕਰਨ ਵਿਚ ਇਹ ਸੰਭਾਲ ਹੈਸਨ ।
ਪੁਲਸ ਠਾਣੇਦਾਰ ਚੂੜ ਚੱਕ ਆਏ
ਗੁਲਾਬਾ ਮੁਕ਼ਬਰ ਪਕੜ ਕਾਤਲ ਭਾਲ ਹੈਸਨ ॥੪੮॥



## ਭਾਈ ਗੁਰਮੁਖ ਸਿੰਘ ਜੀ ਦੇ ਬਿਆਨ

ਗੁਰਮੁਖ ਸਿੰਘ ਕਹੇ ਦਲੂ ਬੇਈਮਾਨਾ
ਸੂਬਾ ਗਿਆਨੀ ਸਿੰਘ ਨਾ ਸਾਡੇ ਨਾਲ ਬਾਬਾ ।
ਉਹ ਸੰਤ ਹੈਨ ਭਜਨ ਦੇ ਕਰਨ ਵਾਲੇ
ਫੜਦੇ ਹੱਥ ਨਾ ਉਹ ਤਲਵਾਰ ਬਾਬਾ ।
ਰਾਏ ਕੋਟ ਨਾ ਕਤਲ ਉਹ ਕਰਨ ਆਏ
ਰਤਨ ਸਿੰਘ ਹੈ ਨਾ ਨਾਲ ਸੁਚਾਰ ਬਾਬਾ ।
ਬੇਈਮਾਨ ਦਲੂ ਕਾਹਨਾ ਕਮਾਲ ਪੁਰ ਦਾ
ਝੂਠਾ ਗੁਲਾਬਾ ਗਵਾਹ ਸਰਕਾਰ ਬਾਬਾ ।
ਬਿਆਨ ਲਿਖੇ ਜੱਜ ਨੇ ਗੁਰਮੁਖ ਸਿੰਘ ਦੇ
ਬਿਸ਼ਨ ਸਿੰਘ ਨੇ ਕਲਮ ਪਸਾਰ ਬਾਬਾ ॥੪੯॥



ਤਥਾ

*ਮੁਕਬਰ ਗਲਾਬੂ ਹੈ ਸੀ ਆਣ ਫੜਿਆ
ਸੂਬਾ ਗਿਆਨੀਸਿੰਘ ਜੀਨੂੰ ਗੋਰੇ ਫੜਨ ਆਏ ॥
ਰਤਨ ਸਿੰਘ ਮੰਡੀ ਤੋਂ ਜਾ ਪਕੜੇ
ਸ਼ਹੀਦੀ ਜਮਾਤ ਅੰਦਰ ਸਬਕ ਪੜ੍ਹਨ ਆਏ ।
ਬੇਈਮਾਨੀ ਅੰਗਰੇਜ਼ ਨੇ ਕਰੀ ਸਾਜ਼ਿਸ਼
ਮਿਸਲ ਹੋਰ ਭਰਨੀ ਘਾੜਤ ਘੜਨ ਆਏ।

---

*ਸੂਬਾ ਗਿਆਨੀ ਸਿੰਘ ਜੀ ਅੰਗਰੇਜ਼ ਦੀ ਅੱਖ ਦੇ ਵਿਚ ਰੜਕਦੇ ਸਨ। ਅੰਗਰੇਜ਼ਾਂ ਨੇ ਕਾਨਾ ਮੁਕਬਰ ਦੇ ਨਾਲ ਸਾਜ਼ਿਸ਼ ਕਰਕੇ ਗਲਾਬੂ ਮੁਕਬਰ ਨੂੰ ਪਕੜਿਆ ਜਿਸ ਨੇ ਬਿਆਨ ਦਿਤੇ ਸੂਬਾ ਗਿਆਨੀ ਸਿੰਘ, ਰਤਨ ਸਿੰਘ ਜੀ ਨਾਲ ਮੈਂ ਵੀ ਕਾਤਲ ਸੀ। ਜੱਜ ਨੇ ਪਿਥੋਵਾਲ ਦੇ ਤਿੰਨਾਂ ਸਿੰਘਾਂ ਨੂੰ ਫਾਂਸੀ ਦੀ ਸਜ਼ਾ ਤੇ ਗਲਾਬੂ ਨੂੰ ਮਿਸਲ ਵਿਚ ਫਾਂਸੀ ਲਿਖ ਦਿੱਤੀ। ਇਹ ਜਾਨ ਬਖਸ਼ੀ ਦੀ ਦਰਖਾਸਤ ਦੇ ਕੇ ਬਰੀ ਹੋ ਜਾਂਦਾ ਏ। ਸੂਬਾ ਗਿਆਨੀ ਸਿੰਘ ਜੀ ਤੇ ਰਤਨ ਸਿੰਘ ਨੂੰ ਕਾਤਲ ਹੋਣਾ ਦੱਸਦੇ ਨੇ। ਵਾਹਿਦਾ ਮੁਆਫ ਦਲੂ ਦੀ ਔਰਤ ਰਾਮੋ ਅੰਗਵਾ ਕੀਤੀ ਗਈ।

ਦੋ ਸਰਕਾਰੀ ਖੋਜੀ ਜਿਸ ਦਾ ਨਾਮ ਭੰਗੂ ਸੀ ਦੂਜਾ ਭੂਪਾ ਰਾਏ ਕੋਟ ਦੇ ਠਾਣੇ ਵਿਚ ਰਹਿੰਦਾ ਸੀ। ਗੁਲਾਬਾ ਸਿੰਘ ਮੁਕਬਰ ਸੀ। ਇਹ ਪਿੰਡ ਚੂਹੜ ਚੱਕ ਨਾਨਕੇ ਘਰ ਚਮਾਰੀ ਮਾਂ ਤੋਂ ਜੰਮਿਆ ਸੀ। ਇਸ ਦੀ ਮਾਂ ਮਹਿਰਾਣੇ ਜੱਟ ਦੇ ਘਰ ਜਾ ਵੱਸੀ। ਗਲਾਬੂ ਨੇ ਨਿਰਮਲੇ ਸਾਧਾਂ ਦੇ ਡੇਰੇ ਵਿਚ ਵੈਦਕ ਪੜ੍ਹ ਲਈ ਅਤੇ ਵੈਦ ਬਣ ਗਿਆ ਤੇ ਘੋਲੀਏ ਦੇ ਡੇਰੇ ਵਿਚ ਚੰਗਾ ਕੰਮ ਚਲਦਾ ਰਿਹਾ। ਪਿਛਲੀ ਉਮਰ ਵਿਚ ਮੋਗੇ ਵਿਚ ਡੇਰਾ ਜਾ ਪਾਇਆ। ਇਹ ਦੇਸ਼ ਗਦਾਰ, ਕੌਮ ਘਾਤੀ ਤੇ ਮਹਾਂ ਪਾਪੀ ਸੀ, ਸੂਬਾ ਗਿਆਨੀ ਸਿੰਘ ਤੇ ਸਰਦਾਰ ਰਤਨ ਸਿੰਘ ਦੋਹਾਂ ਨੂੰ ਫਾਂਸੀ ਲਵਾਉਣ ਵਾਲਾ।

# ਜੱਜ ਤੇ ਗੋਰਿਆਂ ਨੇ ਵਾਹਿਦਾ ਮੁਆਫ ਨੂੰ ਤੇ ਮੁਕਬਰਾਂ ਨੂੰ ਪੁਛਣਾ

ਉਧਰ ਹੁਕਮ ਦਿਤਾ ਪੁਲਸ ਤੋਰ ਦਿਤੀ
ਗਿਆਨੀ ਸਿੰਘ ਰਤਨ ਸਿੰਘ ਨੂੰ ਲਿਆਉ ਜਲਦੀ।
ਗਿਆਨੀ ਸਿੰਘ ਸੂਬਾ ਸਿੰਘ ਗਦਰ ਪੌਣ ਵਾਲਾ
ਕਤਲ ਕਰਨ ਦਾ ਦੋਸ਼ੀ ਫੜਾਉ ਜਲਦੀ।
ਕਾਨੇ ਗਲਾਬੂ ਨੂੰ ਆਖਿਆ ਸੱਦ ਗੋਰੇ
ਗਦਰ ਕਿਸ ਨੇ ਪਾਇਆ ਲਖਾਉ ਜਲਦੀ।
ਕਤਲ ਕਰਨ ਬੂਚੜ ਘਲੇ ਹੈਨ ਕਿਸਨੇ
ਤਸਦੀਕ ਕਰੋ ਤੇ ਪੁਛ ਮਕਾਉ ਜਲਦੀ ।।੫੨।।

ਦੋਹਰਾ

ਗੁਲਾਬਾ ਕਾਨਾ ਆਖਦਾ ਵਾਹਿਦਾ ਮੁਆਫ ਬਦਮਾਸ਼।
ਗੁਰੂ ਰਾਮ ਸਿੰਘ ਆਖਦਾ ਬੂਚੜ ਕਰ ਦਿਉ ਨਾਸ ।।੫੩।।
ਕਤਲ ਕਰਨ ਦੀ ਵਿਉਂਤ ਉਸ ਦਿੱਤੀ ਸਿੰਘਾਂ ਨੂੰ ਦਸ।।
ਬੂਚੜ ਮਾਰੋ ਰਾਤ ਨੂੰ ਪਾਵੋ ਜਗਤ ਵਿਚ ਜਸ ।।੫੪।।
ਇਹ ਗੱਲ ਸੁਣਕੇ ਜੱਜ ਫਿਰ, ਹੁਕਮ ਲਿਖਿਆ ਸਰਕਾਰ।।
ਸਤਿਗੁਰੂ ਭੈਣੀ ਸਾਹਿਬ ਨੂੰ ਭੇਜਿਆ ਇਕ ਅਸਵਾਰ ।।੫੫।।
†ਰੁਕਾ ਲਿਖਿਆ ਜੱਜ ਨੇ, ਆਵੋ ਬਸੀਆਂ ਚੱਲ।।

---

†ਰਾਇ ਕੋਟ ਤੇ ਜਾਂਦੀ ਸੜਕ ਜਗਰਾਵਾਂ ਨੂੰ ਬਸੀਆਂ ਨਗਰ ਹੈ ੪ ਮੀਲ। ਵਾਇਸਰਾਏ ਹਿੰਦ ਦੇ ਏਜੰਟ ਮਿਸਟਰ ਕਲਾਰਕ ਨੇ ਬਸੀਆਂ ਵਿਚ ਇਕ ਕੋਠੀ ਤਿਆਰ ਕਰਵਾਈ ਜੋ ਸਿਖ ਰਿਆਸਤਾਂ ਦੀ ਨਿਗਰਾਨੀ ਅੰਗਰੇਜ ਸਰਕਾਰ ਰਖ ਸਕਣ। ਉਹਨਾਂ ਦਿਨਾਂ ਵਿਚ ਅੰਗਰੇਜ ਅਫਸਰ ਛੁਟੀਆਂ ਏਥੇ ਆ ਕੇ ਕੱਟਦੇ ਸੀ।

—ਲੇਖਕ

ਕਰੋ ਤਸਦੀਰ ਆ ਸਿੰਘਾਂ ਦੀ, ਤੁਸੀਂ ਸਿੰਘ ਦਿਤੇ ਘੱਲ ।।੫੬।।
ਅਠਾਈ ਜੁਲ਼ਾਈ ਤਾਰੀਖ ਨੂੰ ਦੇਵੋ ਆਪ ਬਿਆਨ ।।
ਖਰਚਾ ਦੇਕੇ ਸਿੰਘ ਰਾਏ ਕੋਟ ਦੇ ਬੁਚੜ ਕਤਲ ਕਰਾਨ ।੫੭।

ਵਾਕ ਕਵੀ

ਇਕਬਾਲ ਹੋਇ ਸਿੰਘ ਲਿਖੇ ਗਏ ਹਾਲ ਸਾਰੇ
ਕੋਠੀ ਬੱਸੀਆਂ ਵਿਚ ਬਿਆਨ ਪਿਆਰੇ ।
ਮਿਸਲ ਵਿਚ ਸਜਾ ਮੌਤ ਲਿਖੀ ਹੈ ਸੀ
ਤਿੰਨ ਸਿੰਘ ਜੋ ਫਾਂਸੀਆਂ ਪਾਨ ਪਿਆਰੇ ।
ਚੌਵੀ ਤਾਰੀਖ ਜੁਲਾਈ ਨੂੰ ਮਿਸਲ ਅੰਦਰ
ਲਿਖਿਆ ਸਿੰਘਾਂ ਦੇ ਲੈਣੇ ਨੇ ਪ੍ਰਾਨ ਪਿਆਰੇ ।
ਉਧਰੋਂ ਸੂਬਾ ਸਰਦਾਰ ਗ੍ਰਿਫਤਾਰ ਕੀਤੇ
ਏਧਰ ਸਤਿਗੁਰਾਂ ਤਾਈਂ ਬੁਲਾਨ ਪਿਆਰੇ।
ਸਤਾਈ ਜੁਲਾਈ ਨੂੰ ਗਿਆ ਅਸਵਾਰ ਹੈਸੀ
ਭੈਣੀ ਸਾਹਿਬ ਤੇ ਗੁਰੂ ਜੀ ਆਨ ਪਿਆਰੇ ।
ਬਿਸ਼ਨ ਸਿੰਘ ਸਤਿਗੁਰੂ ਜੀ ਤਿਆਰ ਹੋਏ
ਅਠਾਈਤਾਰੀਖ ਸੂਬੇ ਸਿੰਘ ਸਤਿਗੁਰਾਂਦੀ ਸ਼ਾਨ ਪਿਆਰੇ।।੫੮।।

## ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਤੋਂ ਸੂਬਿਆਂ ਤੇ ਸਿੰਘਾਂ ਸਮੇਤ ਬਸੀਆਂ ਵਿਚ ਆਉਣਾ

ਪਾਠ ਸ੍ਰੀ ਗੁਰੂ ਗਰੰਥ ਦੇ ਭੋਗ ਪਾ ਕੇ
ਸ੍ਰੀ ਗੁਰੂ ਸੂਬੇ ਸਿੰਘ ਤਿਆਰ ਹੋਏ ।
ਜਵਾਹਰ ਸਿੰਘ ਬਾਬਾ ਸੂਬਾ ਲੱਖਾ ਸਿੰਘ ਜੀ
ਸਾਹਿਬ ਸਿੰਘ ਗੁਪਾਲ ਸਿੰਘ ਚਾਰ ਹੋਏ ।

ਸ੍ਰੀ ਸਤਿਗੁਰੂ ਰਾਮ ਸਿੰਘ ਚਾਰ ਸੂਬੇ
ਸ੍ਰੀ ਗੁਰੂ ਜੀ ਚੀਨੀ ਅਸਵਾਰ ਹੋਏ।
ਹੁਕਮਾਂ ਸਿੰਘ ਪੰਜ ਮੈ ਆਏ ਸੂਬੇ
ਮੰਗਲ ਸਿੰਘ ਜੀ ਨਾਲ ਸਰਦਾਰ ਹੋਏ।
ਹੀਰਾ ਸਿੰਘ ਲਹਿਣਾ ਸਿੰਘ ਨੰਦ ਸਿੰਘ ਜੀ
ਵਰਿਆਮ ਸਿੰਘ ਮਿਤ ਸਿੰਘ ਜਥੇਦਾਰ ਹੋਏ।
ਪੈਦਲ ਸਿੰਘ ਸਾਰੇ ਘੋੜੇ ਅਸਵਾਰ ਸੂਬੇ
ਸੇਵਕ ਗੁਰੂ ਜੀ ਦੇ ਆਗਿਆਕਾਰ ਹੋਏ।
ਰਾਈਆਂ ਪਿੰਡ ਤੇ ਸੰਤ ਮਸਤਾਨ ਸਿੰਘ ਜੀ
ਤੁਰੇ ਨਾਲ ਗੁਰੂ ਦੇ ਸੀ ਵਿਚਾਰ ਹੋਏ।
ਭੈਰੋ ਮੁੰਨੇ ਜਦ ਗੁਰੂ ਜੀ ਆ ਗਏ ਨੇ
ਬਖਤੌਰ ਸਿੰਘ ਭੰਗਾ ਸਿੰਘ ਨਾਲ ਹੋਏ।
ਕਿਲੇ ਰਾਇ ਪੁਰ ਗੁਰੂ ਜੀ ਆਏ ਜਦੋਂ
ਦਰਬਾਰਾ ਸਿੰਘ ਸੁੰਦਰ ਸਿੰਘ ਅਨੁਸਾਰ ਹੋਏ।
ਲੋਹਗੜ੍ਹ ਵਾਲੇ ਸਰਦਾਰਾ ਸਿੰਘ ਭਾਈ
ਦੇਵਾ ਸਿੰਘ ਅਤਰ ਸਿੰਘ ਸਾਰ ਹੋਏ।
ਗੁਜਰਵਾਲ ਆ ਕੇ ਗੁਰਾਂ ਜਲ ਛਕਿਆ
ਦੁਧ ਲੱਸੀ ਤੇ ਪੀਵਣ ਬਿਚਾਰ ਹੋਏ।
ਬੁਧ ਸਿੰਘ ਜੀ ਤੇ ਕਾਹਲਾ ਸਿੰਘ ਬਾਬਾ
ਸਮੁੰਦ ਸਿੰਘ ਜੀ ਚੈਨ ਸਿੰਘ ਪਿਆਰ ਹੋਏ।
ਗਰੇਵਾਲ ਸਰਦਾਰ ਨੇ ਇਹ ਸਾਰੇ
ਰਾਜਨੀਤੀ ਦੇ ਸਜਨ ਭੰਡਾਰ ਹੋਏ।
ਪਰੇਮ ਸਿੰਘ ਪਖੋਵਾਲ ਦਾ ਨਾਲ ਰਲਿਆ
ਮੰਨ ਧੰਨ ਸਤਿਗੁਰੁ ਤੇ ਵਾਰ ਹੋਏ।
ਘੋੜੇ ਦਸ ਹੈਸਨ ਨਾਲ ਸਿੰਘ ਛੱਤੀ
ਵਾਂਗ ਚੰਦਰਮਾ ਹੰਸ ਪਰਵਾਰ ਹੋਏ।

ਕੌਠੀ ਬਸੀਆਂ ਦੀ ਦੋ ਵਜੇ ਦਿਨ ਦੇ
ਅਠਾਈ ਜੁਲਾਈ ਤਾਰੀਖ ਕਰਤਾਰ ਹੋਏ।
*ਖੂਹ ਬੱਸੀਆਂ ਦਾ ਛਾਂ ਟਾਲੀਆਂ ਦੀ
ਜਲ ਛਕ ਕੇ ਸੀ ਵਿਚਾਰ ਹੋਏ।
ਦੋ ਸੂਬੇ ਗੁਰਾਂ ਦੇ ਸਾਥ ਜਾਵਣ
ਛੇ ਸਿੰਘ ਹੈਸਨ ਆਗਿਆਕਾਰ ਹੋਏ।
ਹੋਰ ਸਿੰਘ ਸੂਬੇ ਰਹੇ ਖੂਹ ਉਤੇ
ਸਤਿਗੁਰੂ ਜੀ ਕੋਠੀ ਵਿਚਕਾਰ ਹੋਏ।
ਦਰਸ਼ਨ ਕਰਨ ਆਏ ਲੋਕ ਸਤਿਗੁਰਾਂ ਦਾ
ਬਿਸ਼ਨ ਸਿੰਘ ਜੋ ਕਈ ਹਜ਼ਾਰ ਹੋਏ ॥੫੯॥

ਵਾਕ ਕਵੀ

ਮੁਸਲਮਾਨ ਹਿੰਦੂ ਸਿਖ ਲੋਕ ਉਥੇ
ਦਰਸ਼ਨ ਕਰਨ ਚੀਨੀ ਅਸਵਾਰ ਦਾ ਸੀ।
ਅਹਿਮਦ ਅਲੀ, ਸ਼ਰਫ, ਹਿਸੈਨ ਰਾਇ
ਮੌਕਾ ਭਾਲਨੇ ਸੀ ਸਤਿਕਾਰ ਦਾ ਸੀ।
ਵਜੀਰ ਅਲੀ ਚਿਤਰਕਾਰ ਨਾਲ ਉਹਨਾਂ
ਦਿਲ ਲੋਚਦਾ ਸੀਨ ਦਿਦਾਰ ਦਾ ਸੀ।
ਸ੍ਰੀ ਗੁਰੂ ਜੀ ਮੂਹਰੇ ਤੇ ਮਗਰ ਸੂਬ
ਚਿਤਰਕਾਰ ਇਹ ਵੇਖ ਉਚਾਰਦਾ ਸੀ।
ਇਕੋ ਜਿਹੇ ਸਾਰੇ ਪਤਾ ਲਗਦਾ ਨਾ
ਕਿਹੜਾ ਗੁਰੂ ਚਿਹਰਾ ਨਿਰੰਕਾਰ ਦਾ ਜੀ।
ਲੱਖਾ ਸਿੰਘ ਸੁਣ ਕੇ ਸਜਾ ਹਥ ਕੀਤਾ

---

*ਕੋਠੀ ਬਸੀਆਂ ਦੇ ਚੜ੍ਹਦੇ ਪਾਸੇ ਪੁਰਾਣਾ ਖੂਹ ਹੈ ਜਿਸ ਨੂੰ ਕੂਕਿਆਂ ਵਾਲਾ ਖੂਹ ਕਿਹਾ ਜਾਂਦਾ ਹੈ।

ਸਾਹਨ ਸਾਹ ਗੁਰੂ ਰੂਪ ਕਰਤਾਰ ਦਾ ਜੀ।
ਚਿਤਰਕਾਰ ਅੰਦਰ ਤਸਵੀਰ ਵੱਸ ਗਈ
ਉਹ ਤਸਵੀਰ ਨੂੰ ਬੈਠ ਨਿਖਾਰਦਾ ਜੀ।
†ਬਿਸ਼ਨ ਸਿੰਘ ਤਸਵੀਰ ਇਹ ਸਤਿਗੁਰਾਂ ਦੀ
ਵਜ਼ੀਰ ਅਲੀ ਚਿਤ੍ਰੀ ਚਿਤ੍ਰਕਾਰਦਾ ਜੀ ॥੬੦॥

## ਸਤਿਗੁਰਾਂ ਦਾ ਸਤਿਕਾਰ ਕਰਨਾ ਅੰਗਰੇਜ ਅਫਸਰਾਂ ਨੇ

ਸਤਿਗੁਰੂ ਰਾਮ ਸਿੰਘ ਜੀ ਨਾਲ ਦੋਇ ਸੂਬੇ
ਕੋਠੀ ਬਸੀਆਂ ਵਿਚ ਸਤਿਕਾਰ ਕੀਤਾ।
ਅੰਗਰੇਜ ਜੱਜ, ਵਕੀਲ ਸੀ ਖੜੇ ਉਠ ਕੇ
ਕੁਰਸੀਆਂ ਉਪਰ ਬਿਠਾ ਦੀਦਾਰ ਕੀਤਾ।
ਰਾਜੀ ਖੁਸ਼ੀ ਪੁਛੀ ਜੱਜ ਗੋਰਿਆਂ ਨੇ
ਟੋਪੀ ਲਾਹ ਕੇ ਸੀ ਨਮਸਕਾਰ ਕੀਤਾ।

---

†ਚਿਤਰਕਾਰ ਦੇ ਵਡੇ ਵਡੇਰੇ ਇਰਾਨ ਵਿਚੋਂ ਆਏ ਸੀ ਕਲੇ ਰਾਏ :ਦੇ ਵਕਤ ਰਾਇ ਕੀ ਤਲਵੰਡੀ ਵਿਚ ਵੱਸ ਗਏ। ਚੋਖੀ ਜਮੀਨ ਦੀ ਮਾਲਕੀ ਹੋ ਗਏ। ਸੰਨ ੧੭੭੧ ਦੀ ਤਸਵੀਰ ਉਲੀਕੀ .ਗਈ। ਲੁਧਿਆਣੇ ਆਕੇ ਉਸ ਨੇ ਬਿਕ੍ਰਮ ੧੯੫੦ ਵਿਚ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਤਸਵੀਰ ਸਤਿਗੁਰਾਂ ਦੀ ਦਿਤੀ। ਸ੍ਰੀ ਗੁਰੂ ਜੀ ਨੇ ਤ੍ਰਿੰਨ ਸੌ ਰੁਪਿਆ ਤੇ ਇਕ ਗਊ ਚਿਤਰਕਾਰ ਨੂੰ ਦੇ ਦਿਤੀ। ਸ੍ਰੀ ਗੁਰੂ ਹਰੀ ਦੇ ਸਮੇਤ ਤਸਵੀਰ ਗੁਪਤ ਰਹੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੀਆਂ ਅਨੇਕਾਂ ਤਸਵੀਰਾਂ ਤਿਆਰ ਕਰਵਾਈਆਂ ਲਾਹੌਰ ਅੰਦਰ।

ਬਸੀਆਂ ਦੀ ਕੋਠੀ ਵਿਚ



੧ ੳ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਬਾਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਜੀ

ਮਸਤਾਨੇ ਦਲ ਦੇ ਜਥੇਦਾਰ

ਜੱਜ ਬੋਲਦਾ ਗੁਰੂ ਜੀ ਸਿੰਘ ਥੋੜੇ
ਰਾਏ ਕੋਟ ਜਿਨ੍ਹਾਂ ਬੁਚੜਾਂ ਪਾਰ ਕੀਤਾ।
ਕਿਹਾ ਹੱਸ ਵਕੀਲ ਨੇ ਉਸ ਵੇਲੇ
ਸਿੰਘ ਭੇਜੇ ਗੁਰ ਜੀ ਤਾਂ ਹੀ ਮਾਰ ਕੀਤਾ।
ਸ੍ਰੀ ਸਤਿਗੁਰਾਂ ਮੋੜ ਜਵਾਬ ਦਿਤਾ
ਅਸੀਂ ਕੋਈ ਨਾ ਭੇਜ ਪ੍ਰਚਾਰ ਕੀਤਾ।
ਜੱਜ ਕਿਹਾ ਖਰਚ ਹੈ ਤੁਸਾਂ ਦਿੱਤਾ
ਮੁਕਬ੍ਰ ਕਹਿਣ ਵਾਲੇ ਸਿੰਘਾਂ ਨੂੰ ਤਿਆਰ ਕੀਤਾ।
ਬਿਸ਼ਨ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਨੇ
ਬਚਨ ਸ੍ਰੀ ਮੁਖ ਤੇ ਸੀ ਉਚਾਰ ਕੀਤਾ ॥੬੧॥

ਸਤਿਗੁਰੂ ਜੀ

ਕਿਹਾ ਗੁਰੂ ਜੀ ਖਰਚਾ ਜਿਸਨੂੰ ਅਸੀਂ ਦੇਂਵਦੇ ਹਾਂ
ਗੋਪਾਲ ਸਿੰਘ ਲਿਖਦਾਵ੍ਹੀ ਵਿਚ ਹਾਲ ਸਾਰਾ।
ਵੇਖ ਲਵੋ ਵਹੀ ਸਾਡੇ ਪਾਸ ਹੈ ਜੀ
ਖਰਚ ਪੈਸਾ ਟਕਾਜਿਸ ਕੀਤਾ ਸਾਲ ਸਾਰਾ।
ਵਕੀਲ ਵੇਖਦਾ ਵਹੀ ਨੂੰ ਫੋਲ ਸਾਰੀ
ਬਿਆਨ ਝੂਠਾ ਮੁਕਬਰਾਂ ਦਾ ਖਿਆਲ ਸਾਰਾ।
ਮੁਕਬਰ ਖੜੇ ਹੋਏ ਪਾਸ ਸਤਿਗੁਰਾਂ ਦੇ
ਕਾਨਾ ਗੁਲਾਬਾ ਹੈ ਪੌਂਦਾ ਭੁਚਾਲ ਸਾਰਾ।
ਭੈਣੀ ਸਾਹਿਬ ਤੋਂ ਤੋਰੇ ਨੇ ਸਿੰਘ ਤੁਸੀਂ
ਪਿਥੋ ਵਾਲਿਆਂ ਤਾਈਂ ਸਖਾਲ ਸਾਰਾ।
ਬਿਸ਼ਨ ਸਿੰਘ ਕਿਹਾ ਫੇਰ ਜੱਜ ਨੇ ਸੀ
ਝੂਠੇ ਮੁਕਬਰ ਹੈ ਝੂਠਾ ਸਵਾਲ ਸਾਰਾ ॥੬੨॥

## ਜੱਜ ਨੇ ਸਤਿਗੁਰਾਂ ਨੂੰ ਕਹਿਣਾ

ਜੱਜ ਆਖਦਾ ਗੁਰੂ ਜੀ ਵੇਖ ਲਵੋ
ਘਲੇ ਸਿੰਘ ਜੋ ਤੁਸੀਂ ਸਿਆਣ ਲਵੋ।
ਰਾਏ ਕੋਟ ਜਿਨ੍ਹਾਂ ਨੇ ਕਤਲ ਕੀਤਾ
ਹੈਨ ਪਿਛੋਂ ਦੇ ਕਰ ਪਰਵਾਣ ਲਵੋ।
ਭੈਣੀ ਸਾਹਿਬ ਗਏ ਘਲੇ ਤੁਸਾਂ ਜੇਕਰ
ਦਰਸ ਦੇਵੋ ਸਿੰਘਾਂ ਨੂੰ ਜਾਣ ਲਵੋ।
ਗੁਰਮੁਖ ਸਿੰਘ ਮੰਗਲ ਸਿੰਘ ਮਸਤਾਨ ਸਿੰਘ ਜੀ
ਹਾਜਰ ਕਰਨ ਗੋਰੇ ਦਰਸ਼ਨ ਆਣ ਲਵੋ।੬੩।

ਤਥਾ

ਸਿੰਘ ਹੋਏ ਹਾਜਰ ਪਾਸ ਗੁਰੂ ਜੀ ਦੇ
ਸਤਿਗੁਰਾਂ ਜੀ ਦੇ ਕਰੇ ਦੀਦਾਰ ਆਹਾ।
ਮੰਗ ਕਰੀ ਕਰਤਾਰ ਨੇ ਆਪ ਪੂਰੀ
ਸਿੰਘ ਚਰਨਾਂ ਕਰੀ ਨਮਸਕਾਰ ਆਹਾ।
ਸ੍ਰੀ ਗੁਰੂ ਜੀ ਨਦਰ ਨਿਹਾਲ ਕੀਤੇ
ਹਥ ਸੀਸ ਧਰ ਦਿੱਤਾ ਪਿਆਰ ਆਹਾ।
ਧੰਨ ਸਿੰਘ ਤੁਸੀਂ ਬੁਚੜ ਠੀਕ ਮਾਰੇ
ਸ਼ਹੀਦ ਹੋਏ ਉਹ ਜਗਤ ਮਝਾਰ ਆਹਾ।
ਬਿਸ਼ਨ ਸਿੰਘ ਜੋ ਧਰਮ ਹੇਤ ਜਿੰਦ ਵਾਰੇ
ਜਸ ਕਰਦਾ ਸਦਾ ਸੰਸਾਰ ਆਹਾ ॥੬੪॥

## ਸਤਿਗੁਰੂ ਜੀ ਨੇ ਆਖਣਾ

ਸਤਿਗੁਰਾਂ ਕਿਹਾ ਸਿੰਘ ਨੇ ਨਾਮਧਾਰੀ
ਨਾਮ ਗਾਮ ਦੀ ਸਾਨੂੰ ਪਛਾਣ ਨਾਹੀ।

ਪੰਥ ਵਿਚ ਆਏ ਭੈਣੀ ਸਾਹਿਬ ਅੰਦਰ
ਏਹ ਭੀ ਸਕਦੇ ਅਸੀਂ ਜੋ ਜਾਣ ਨਾਹੀਂ ।
ਕੀਤੇ ਕਤਲ ਬੁਚੜ ਰਾਏ ਕੋਟ ਅੰਦਰ
ਏਹ ਨਾ ਸਿੰਘ ਦੀ ਜਾਣ ਫਰਮਾਣ ਨਾਹੀਂ ।
ਬਿਸ਼ਨ ਸਿੰਘ ਅਣਖੀ ਬੀਰ ਸ਼ੇਰ ਦਿਸਦੇ
ਸਿਖ ਧਰਮ ਤੋਂ ਹੁੰਦੇ ਅਣਜਾਣ ਨਾਹੀਂ ॥੬੫॥

ਦੋਹਰਾ

ਸ੍ਰੀ ਸਤਿਗੁਰੂ ਰਾਮ ਸਿੰਘ, ਕੀਤੇ ਸਿੰਘ ਨਿਹਾਲ ।
ਆਏ ਭੈਣੀ ਸਾਹਿਬ ਵਿਚ, ਚੋਜੀ ਦੀਨ ਦਿਆਲ ॥੬੬॥



## ਜੱਜ ਨੇ ਸਿੰਘਾਂ ਨੂੰ ਮੌਤ ਦੀ ਸਜ਼ਾ ਦੱਸਣੀ

ਅਫਸਰ ਆਖਦਾ ਸਿੰਘਾਂ ਨੂੰ ਉਸ ਵੇਲੇ
ਦਿਤੇ ਤੁਸਾਂ ਇਕਬਾਲ ਬਿਆਨ ਸਿੰਘੋ ।
ਕਤਲ ਕਰੇ ਬੁਚੜ ਰਾਏ ਕੋਟ ਅੰਦਰ
ਕਰੇ ਖਤਮ ਹੈਸਨ ਮੁਸਲਮਾਨ ਸਿੰਘੋ ।
ਵਾਹਿਦਾ ਮੁਆਫ ਦਲੂ ਹਥਿਆਰ ਦਿੰਦਾ
ਅਗਵਾਹੀ ਉਸਦੀ ਬੜੀ ਪ੍ਰਵਾਨ ਸਿੰਘੋ ।
ਤਿੰਨੇ ਤੁਸੀਂ ਫਾਂਸੀ ਰਾਏ ਕੋਟ ਪਾਵੋ
ਹੁਕਮ ਹੈ ਸਰਕਾਰ ਜੋ ਆਨ ਸਿੰਘੋ ।
ਅਠਾਰਾਂ ਸੌ ਇਕੱਹਤਰ ਈਸਵੀ ਹੈ
ਪੰਜ ਅਗਸਤ ਨਿਕਲੇ ਜਿੰਦ ਜਾਨ ਸਿੰਘੋ ।
ਮੌਤ ਸੁਣ ਜੈਕਾਰੇ ਬੁਲਾਏ ਸਿੰਘਾਂ
ਗੂੰਜ ਗੂੰਜੀ ਸੀ ਧਰਤ ਅਸਮਾਨ ਸਿੰਘੋ ।
ਬਿਸ਼ਨ ਸਿੰਘ ਚਿਹਰੇ ਵੀ ਲਾਲ ਚਮਕਣ
ਪੂਰਨ ਮਾਸ਼ੀ ਦਾ ਚੰਦ ਭਗਵਾਨ ਸਿੰਘੋ ।੬੭।

ਵਾਕ ਕਵੀ

ਨੌਂ ਦਿਨਾਂ ਅੰਦਰ ਸਿੰਘ ਫੜੇ ਹੈਸਨ
ਮੁਕੱਦਮਾ ਕਰਕੇ ਫਾਂਸੀ ਉਤੇ ਚਾੜ੍ਹ ਦਿਤੇ।
ਗਿਆਨੀ ਸਿੰਘ ਸੂਬਾ ਰਤਨ ਸਿੰਘ ਸਾਥੀ
ਲੁਧਿਆਣੇ ਫੜ ਜੇਹਲ ਬ ੜ ਦਿਤੇ।
ਝੂਠੇ ਗਵਾਹ ਕਰੇ ਵਖੋ ਗੋਰਿਆਂ ਨੇ
ਮਹੀਨੇ ਕਈ ਸੀ ਜੇਹਲ 'ਚ ਤਾੜ ਦਿਤੇ।
ਪਤਾ ਲਗਣ ਨਾ ਦਿਤਾ ਸੀ ਗੋਰਿਆਂ ਨੇ
ਸ਼ੇਰ ਪਿੰਜਰੇ ਜੇਹਲ 'ਚ ਰਾੜ ਦਿਤੇ।
ਬਿਸ਼ਨ ਸਿੰਘ ਸਿੰਘਾਂ ਮੌਤ ਨੇ ਸੁਣਕੇ
ਜਾਂਦੀ ਵਾਰ ਇਹ ਵਾਕ ਅਘਾੜ ਦਿਤੇ ॥੬੮॥

ੴ

## ਬਸੀਆਂ ਦੀ ਕੋਠੀ ਅਦਾਲਤ ਵਿਚ ਗੁਰਮੁਖ ਸਿੰਘ ਦੀ ਲਲਕਾਰ

ਲਾਟ ਹਿੰਦ ਫਰੰਗੀਆਂ ਜ਼ੁਲਮ ਕੀਤਾ
ਹਨੇਰ ਪਾਇਆ ਹੈ ਹਿੰਦੁਸਤਾਨ ਅੰਦਰ।
ਮਾਰਨ ਵਾਸਤੇ ਗਊਆਂ ਲਾਇਸੰਸ ਦਿਤੇ
ਬੁਚੜ ਮਾਰਨ ਗੋਰੇ ਮੁਸਲਮਾਨ ਅੰਦਰ।
ਸਰੇ ਆਮ ਬਾਜ਼ਾਰਾਂ ਵਿਚ ਗਊਆਂ ਮਾਰਨ
ਬੁਚੜ ਤੁਰਕ ਹੈ ਜੋ ਬੇਈਮਾਨ ਅੰਦਰ।
ਦਰਦ ਗਊਆਂ ਦਾ ਨਾ ਸਾਤੇ ਝੱਲ ਹੋਇਆ
ਬੁਚੜ ਮਾਰੇ ਨੇ ਫੜੀ ਕਿਰਪਾਨ ਅੰਦਰ।
ਵੈਰੀ ਧਰਮ ਦੇ ਮਾਰ ਕੇ ਮਰਨ ਲਗੇ
ਖੁਸੀ ਸਾਨੂੰ ਹੈ ਭਾਰੀ ਜਹਾਨ ਅੰਦਰ।
ਤਨ ਮਨ ਧਰਮ ਖਾਤਰ ਸੀਜ ਵਾਰੇ

ਸ਼ਹੀਦਾਂ ਦੇ ਪਿਤਾ ਅਤੇ ਕੁਝ ਸਿੰਘ ਸਿੰਘਾਂ ਦੇ ਅੰਤਮ ਦਰਸ਼ਨ



ਪਿੱਛੇ ਵਾਲੇ ਸ: ਗੁਰਮੁਖ ਸਿੰਘ, ਸ: ਮੰਗਲ ਸਿੰਘ, ਸ: ਮਸਤਾਨ ਸਿੰਘ ਜੀ ਸ਼ਹੀਦ ਹੋ ਰਹੇ ਹਨ।

ਰਾਏ ਕੋਟ ਦੇ ਮੈਦਾਨ ਵਿਚ ਫਾਂਸੀਆਂ ਨਾਲ

ਪਾ ਰਹੇ ਹਨ ਪੰਜ ਅਗਸਤ ਬਿਕ੍ਰਮ ੧੯੨੯ ਨੂੰ।

ਭੈ, ਮੌਤ ਨਾਹੀਂ ਮਨ ਕੁਰਬਾਨ ਅੰਦਰ।
ਰਸੇ ਫਾਂਸੀਆਂ ਗਲਾਂ ਵਿਚ ਅਸੀਂ ਪਾਈਏ
ਬਿਸ਼ਨ ਸਿੰਘ ਹੈ ਧਰਮ ਜਹਾਨ ਅੰਦਰ।੬੯।

ਦੋਹਰਾ

ਸਿੰਘ ਰਹੇ ਸੀ ਬਸੀਆਂ ਕਰਦੇ ਅਸ਼ਨਾਨ ਧਿਆਨ।
ਪੰਜ ਅਗਸਤ ਸਵੇਰ ਨੂੰ ਰਾਇ ਕੋਟ ਵਿਚ ਆਨ ॥੭੦॥
ਹੈ ਦਰਵਾਜ਼ਾ ਬਸੀਆਂ, ਖੁਲ੍ਹਾ ਪਿਆ ਮੈਦਾਨ।
ਤਿੰਨ ਫਾਂਸੀਆਂ ਗੱਡੀਆਂ ਤਿੰਨ ਸਿੰਘ ਸੀ ਪ੍ਰਮਾਨ ॥੭੧॥
ਸਿੰਘਾਂ ਕਰੇ ਇਸ਼ਨਾਨ ਸੀ ਦੇਹੀ ਦੇ ਆਪੇ ਆਪ॥
ਬਾਣੀ ਪੜ੍ਹਦੇ ਦਸਮ ਗੁਰ, ਉਚੇ ਸੁਰ ਅਲਾਪ ॥੭੨॥
ਸੂਰਜ ਚੜ੍ਹਿਆ ਪੰਜ ਅਗ੍ਸਤ, ਆਏ ਲੋਕ ਹਜ਼ਾਰ॥
ਫਾਂਸੀ ਹੇਠ ਪੜ੍ਹਦੇ ਸਬਦ, ਰਹੇ ਜੈਕਾਰੇ ਮਾਰ ॥੭੩॥
ਅੰਗਰੇਜ ਅਫਸਰ ਹੋਰ ਭੀ ਹੈ ਸੀ ਇਕੱਠ ਬੇਅੰਤ॥
ਤਖਤੀ ਉਤੇ ਚੜੇ ਸਿੰਘ ਨਾਮਧਾਰੀਏ ਸੰਤ ॥੭੪॥

## ਗੁਰਮੁਖ ਸਿੰਘ ਜੀ ਦਾ ਸ਼ਹੀਦ ਹੋਣਾ

ਛਾਲ ਮਾਰ ਕੇ ਤਖਤੀ ਤੇ ਚੜੇ ਹੈਸਨ।
ਗੋਰੇ ਅਫਸਰ ਹਰ ਸੀ ਪੁਲਸ ਉਥੇ
ਫਾਂਸੀ ਪਾਸ ਪਹਿਰੇ ਵਿਚ ਖੜੇ ਹੈਸਨ।
ਰਸਾ ਰੇਸ਼ਮੀ ਆਪਣੇ ਗਲ ਪਾਇਆ
ਜਪੁ ਸਾਹਿਬ ਪਾਠ ਪਹਿਲੇ ਪੜੇ ਹੈਸਨ।
ਫਾਂਸੀ ਹਾਰ ਗਲ ਪਾ ਕੇ ਛਾਲ ਮਾਰੀ
*ਗੁਰਮੁਖ ਸਿੰਘ ਹੋਣ ਸ਼ਹੀਦ ਆਏ

---

*ਗੁਰਮੁਖ ਸਿੰਘ ਜੀ ਪਿੰਡ ਪਿਥੋ ਪਿਤਾ ਮੋਹਰ ਸਿੰਘ, ਮਾਤਾ ਅਤਰ ਕੌਰ ਗੋਤ ਭੁਲਰ ੩੦ ਸਾਲ ਦੀ ਉਮਰ ਵਿਚ ਸ਼ਹੀਦ ਹੋਏ ਰਾਏ ਕੋਟ।

ਗੁਰਮੁਖ ਸਿੰਘ ਬੈਕੁੰਠ ਵਿਚ ਬੜੇ ਹੈਸਨ ॥੭੫॥

## ਭਾਈ ਮਸਤਾਨ ਸਿੰਘ ਸ਼ਹੀਦ

ਫਾਂਸੀ ਪਾਸ ਆ ਕੀਤਾ ਸਲੋਕ ਪੂਰਾ
ਚੜੇ ਤਖਤੀ ਤੇ ਫਾਂਸੀ ਦਾ ਹਾਰ ਪਾ ਕੇ।
ਛਾਲ ਮਾਰੀ ਸੀ ਸਿੰਘ ਨੇ ਉਸ ਵੇਲੇ
ਧੜ ਲੜਕਦਾ ਫਾਂਸੀ ਤੇ ਨਾਰ ਆ ਕੇ।
ਕੇਤੀ ਛੁਟੀ ਦੀ ਸੀ ਆਵਾਜ ਆਈ
ਲੋਕ ਵੇਖਦੇ ਕਈ ਹਜਾਰ ਆ ਕੇ।
†ਮਸਤਾਨ ਸਿੰਘ ਜੀ ਹੋ ਸ਼ਹੀਦ ਗਏ
ਧੰਨ ਧੰਨ ਹੋਈ ਜੈ ਜੈ ਕਾਰ ਆ ਕੇ ॥੭੬॥

## ਭਾਈ ਮੰਗਲ ਸਿੰਘ ਜੀ ਦਾ ਸ਼ਹੀਦ ਹੋਣਾ

*ਕੇਸ ਹਰੇ ਕਰਦਾ ਫਾਂਸੀ ਪਾਸ ਆਇਆ
ਦਸਤਾਰ ਬੰਨ੍ਹਦਾ ਪਾਠ ਉਚਾਰਦਾ ਜੀ।
ਸੋ ਦਰ ਕੇਹਾ ਸੋ ਘਰ ਕੇਹਾ
ਫਾਂਸੀ ਪਾ ਰਸਾ ਗਲ ਹਾਰ ਦਾ ਜੀ।
ਲੋਕ ਆਖਦੇ ਸਿੰਘ ਨਾ ਡਰਨ ਮੌਤੋਂ
ਅੰਮ੍ਰਿਤ ਛਕ ਜੋ ਖੰਡੇ ਦੀ ਧਾਰ ਦਾ ਜੀ।੭੭।

---

†ਮਸਤਾਨ ਸਿੰਘ ਦਾ ਪਿਤਾ ਕਿਸ਼ਨ ਸਿੰਘ, ਮਾਤਾ ਖੇਮ ਕੌਰ ਗੋਤ ਭੁਲਰ, ਉਮਰ ੨੨ ਸਾਲ ਸ਼ਹੀਦੀ ਪਾਈ ਰਾਏ ਕੋਟ।

*ਮੰਗਲ ਸਿੰਘ ਜੀ ਦਾ ਪਿਤਾ ਦੌਲਤ ਸਿੰਘ ਮਾਤਾ ਦਾ ਨਾਮ ਸੀ ਰਤੀ, ਗੋਤ ਭੁਲਰ ਉਮਰ ੨੯ ਸਾਲ ਰਾਏ ਕੋਟ ਸ਼ਹੀਦ ਹੋਏ।

ਮਸਤਾਨ ਸਿੰਘ ਦੇ ਭਾਈ ਸੀ ਤਿੰਨ ਆਏ

ਦੇਵ ਲੋਕ ਵਿਚ ਗਏ ਸਿੰਘ ਤਿੰਨੇ
ਜੈਕਾਰ ਜੈਕਾਰ ਜੈਕਾਰ ਪੁਕਾਰਦਾ ਜੀ ।
ਧੰਨ ਧੰਨ ਹੋਈ ਮਾਤ ਲੋਕ ਅੰਦਰ
ਬਿਸ਼ਨ ਸਿੰਘ ਧੰਨ ਧੰਨ ਪੁਕਾਰਦਾ ਜੀ ॥੭੮॥

ੴ

ਵਾਕ ਕਵੀ

ਹੁੰਦੇ ਸਿੰਘ ਸ਼ਹੀਦ ਸੀ ਜਿਨ੍ਹਾਂ ਡਿਠੇ
ਕਈ ਦੌੜ ਗਏ ਛਾਲਾਂ ਮਾਰ ਓਥੇ ।
ਦਰਦਵੰਦ ਰੋਂਦੇ ਆਖਣ ਕ਼ਹਿਰ ਹੋਇਆ
ਰੁਦਨ ਜਾਣ ਕਰਦੇ ਨਰ ਨਾਰ ਓਥੇ ।
ਨੇਰ ਵਿਚ ਸੰਸਾਰ ਗੰਵਾਰ ਹੋਇਆ
ਸੂਰਜ ਨਾਲ ਝਖੜ ਜ਼ੋਰਦਾਰ ਓਥੇ ।
ਬਾਬਾ ਮੋਹਰ ਸਿੰਘ ਬੁਰਜ ਦੇ ਸੰਤ ਉਥੇ
ਸ਼ਹੀਦੀ ਦੇਹਾਂ ਸਾਂਭਣ ਤੇ ਸਮਾਰ ਓਥੇ ।
ਪਿਥੋ ਪਿੰਡ ਨੇ ਸਿੰਘਾਂ ਦੇ ਭਾਈ ਆਏ
ਗਡੇ ਤਿੰਨ ਲਿਆਏ ਰਿਸ਼ਦੇਦਾਰ ਓਥੇ ॥੭੯॥

ੴ

ਮਸਤਾਨ ਸਿੰਘ ਦੇ ਭਾਈ ਸੀ ਤਿੰਨ ਆਏ
ਭਾਨ ਸਿੰਘ ਨਿਧਾਨ ਸਿੰਘ ਤਿਆਰ ਓਥੇ ।
ਕਾਹਨ ਸਿੰਘ ਜੀ ਛੋਟਾ ਸੀ ਵੀਰ ਆਇਆ
ਕੀਤਾ ਉਸ ਰੁਦਨ ਆਖਰਕਾਰ ਓਥੇ ।
ਗੁਰਮੁਖ ਸਿੰਘ ਮੰਗਲ ਸਿੰਘ ਮਸਤਾਨ ਸਿੰਘ ਜੀ
ਸ਼ਹੀਦਾਂ ਦੇਹਾਂ ਧਰੀਆਂ ਗੱਡੇ ਸਾਰ ਓਥੇ ।
ਨਾਈ ਵਾਲੇ ਤੋਂ ਗੁਰਦਿਤ ਸਿੰਘ ਨਾਲ ਹੈਸੀ
ਸਿੰਘ ਸਿਦਕੀ ਸੀ ਸਰਦਾਰ ਓਥੇ ।
ਗੱਡੇ ਤੋਰੇ ਸਿਆਮ ਨੂੰ ਆਏ ਪਿਥੋ
ਇਸ਼ਨਾਨ ਕਰਾਇ ਕਰਨ ਸਸਕਾਰ ਓਥੇ ।

ਬਹੁਤ ਪਿੰਡਾਂ ਤੇ ਲੋਕ ਸੀ ਚਲ ਆਏ
ਚਿਖਾ ਚਿਣੀ ਇਕੋ ਆਖਰ ਕਾਰ ਓਥੇ।
ਅਰਦਾਸਾ ਸੋਧ ਰਖੇ ਇਕੋ ਚਿਖਾ ਤਿੰਨੇ
ਘਿਉ ਬੰਨ ਪਾਉਣ ਉਪਰ ਧਾਰ ਓਥੇ।
ਲਾਈ ਚਿਖਾ ਨੂੰ ਅੱਗ ਕਿਸ਼ਨ ਸਿੰਘ ਨੇ
ਮਸਤਾਨ ਸਿੰਘ ਦਾ ਪਿਤਾ ਪਿਆਰ ਓਥੇ।
ਯਾਦਗਰ ਮੇਲਾ ਰਾਏ ਕੋਟ ਹੁੰਦਾ
ਭੋਗ ਪੌਣ ਸ਼ਹੀਦੀ ਅਪਾਰ ਓਥੇ।
ਬਿਸ਼ਨ ਸਿੰਘ ਨੇ ਖੋਜ ਕੇ ਹਾਲ ਲਿਖਿਆ
ਸ਼ਹੀਦ ਸਿੰਘ ਨੇ ਤਿੰਨ ਦੀਦਾਰ ਓਥੇ ।।੯੦।।

ਵਾਕ ਕਵੀ

ਰਾਏ ਕੋਟ ਨੇ ਸਿੰਘ ਸ਼ਹੀਦ ਹੋਏ
ਬੂਚੜ ਖਾਨਾ ਸੀ ਬੰਦ ਕਰਾ ਦਿੱਤਾ।
ਔਰਤਾਂ ਬੂਚੜਾਂ ਦੀਆਂ ਖਿੰਡ ਖੁੰਡ ਗਈਆਂ
ਡਰ ਸਿੰਘਾਂ ਦਾ ਦਿਲ ਰਖਾ ਦਿੱਤਾ।
ਵਾਹਿਦਾ ਮੁਆਫ ਦਲੂ ਦਿੱਤਾ ਛਡ ਪਾਪੀ
ਗਿਆਨੀ ਸਿੰਘ ਬਾਬਾ ਰਤਨ ਸਿੰਘ ਫੜਾ ਦਿੱਤਾ।
ਕਮਾਲ ਪੁਰੀਏ ਕਾਨੇ ਨੂੰ ਮਿਲੀ ਚਿਠੀ
ਕਾਲਾ ਮੂੰਹ ਕਰ ਜਗਤ ਵਿਖਾ ਦਿੱਤਾ।
ਗੁਲਾਬ ਸਿੰਘ ਮੁਕਬਰ ਹੈ ਸੀ ਗੋਰਿਆਂ ਦਾ
ਜਿਸ ਗਿਆਨੀ ਸਿੰਘ ਰਤਨ ਸਿੰਘ ਮਰਵਾ ਦਿੱਤਾ।
ਬਿਸ਼ਨ ਸਿੰਘ ਰਾਏ ਕੋਟ ਦਾ ਹਾਲ ਪੂਰਾ
ਲੁਧਿਆਣੇ ਦਾ ਹਾਲ ਹੁਣ ਗਾ ਦਿੱਤਾ।

ਬੈਂਤ

ਗਿਆਨੀ ਸਿੰਘ ਸੂਬੇ ਸ੍ਰੀ ਸਤਿਗੁਰਾਂ ਦੇ
ਕੂਕੇ ਪੰਥ ਅੰਦਰ ਵਿਦਵਾਨ ਹੈਸਨ।
ਸ਼ਾਂਤ ਸਰੂਪ ਸੀ ਭਜਨ ਦੇ ਕਰਨ ਵਾਲੇ
ਸਿਖ ਧਰਮ ਦੇ ਉਘੇ ਨਿਸ਼ਾਨ ਹੈਸਨ।
ਦੇਸ਼ ਆਜ਼ਾਦੀ ਦਾ ਸਦਾ ਪਰਚਾਰ ਕਰਦੇ
ਨਿਰ ਭੈ ਨਿਧੜਕ ਪਰਵਾਨ ਹੈਸਨ।
*ਮੰਡੀ ਵੱਡੀ ਦੇ ਡੇਰੇ ਵਿਚ ਰਹਿੰਦੇ
ਦੇਸ਼ ਮਾਲਵੇ ਵਿਚ ਪਰਧਾਨ ਹੈਸਨ।
ਫੜਨਾ ਚਾਹੁੰਦੇ ਅੰਗਰੇਜ ਸੀ ਇਨ੍ਹਾਂ ਤਾਈਂ
ਸਾਜਿਸ਼ ਰਾਏ ਕੋਟ ਦੀ ਘੜਕੇ ਫੜਾਨ ਹੈਸਨ।
ਬਿਸ਼ਨ ਸਿੰਘ ਉਹ ਹਸ ਸ਼ਹੀਦ ਹੋ ਗਏ
ਸ਼ਹੀਦੀ ਮਰਤਬਾ ਸੂਬਾ ਜੀ ਪੜਾਨ ਹੈਸਨ।

---

*ਸੂਬਾ ਗਿਆਨੀ ਸਿੰਘ ਜੀ ਬੜੋਪਲ ਪਿੰਡ ਜ਼ਿਲਾ ਹਿਸਾਰ ਰਾਮ ਕ੍ਰਿਸ਼ਨ ਜਾਟ ਦੇ ਘਰ ਮਾਤਾ ਰਾਮ ਪੁਰੀ ਤੋਂ ਜਨਮੇ। ੧੯੦੪ ਦੇ ਲਗ ਭਗ ਮੰਡੀ ਵਿਚ ਪਿਤਾ ਜੀ ਆਏ। ਛੋਟੀ ਉਮਰ ਵਿਚ ਪਿਤਾ ਮਾਤਾ ਗੁਜਰ ਗਏ।ਗੁਰੂ ਘਰ ਦਾ ਜਸ ਪੜ੍ਹਕੇ ੧੯੧੫ ਵਿਚ ਸੰਤ ਖਾਲਸਾ ਹੋ ਗਏ। ੧੯੨੨ ਵਿਚ ਸਤਿਗੁਰਾਂ ਨੇ ਸੂਬੇ ਸਾਜ ਦਿਤੇ ਤੇ ਪੰਥ ਪ੍ਰਚਾਰ ਸਿਖ ਧਰਮ ਦੇ ਹੇਤੂ ਸਨ। ਰਿਆਸਤ ਮੰਡੀ ਵੱਡੀ ਵਿਚ ਆਪ ਦੇ ਡੇਰੇ ਅੰਦਰ ਸੰਗਤਾਂ ਦੀ ਆਵਾਜਾਈ ਬਹੁਤ ਰਹਿੰਦਾ ਸੀ।

# ਸ: ਰਤਨ ਸਿੰਘ ਜੀ

()ਰਤਨ ਸਿੰਘ ਸਰਦਾਰ ਸੀ ਨਾਈ ਵਾਲੋਂ
ਕਰਨਾ ਦੇਸ਼ ਆਜਾਦ ਦਿਲ ਪਿਆਰ ਉਸ ਦੇ।
ਅੰਗਰੇਜ਼ ਰਾਜ ਦੇ ਉਲਟ ਪ੍ਰਚਾਰ ਕਰਦਾ
ਫਰੰਗੀ ਰਖਦੇ ਦਿਲੋਂ ਸੀ ਖਾਰ ਉਸ ਦੇ।
ਬੁਧ ਸਿੰਘ ਪਿਤ ਹੈ ਸੀ ਏਸ ਦਾ ਜੋ
ਪੰਥ ਨਾਲ ਸੀ ਬਹੁਤ ਪਿਆਰ ਉਸਦੇ।
ਕਾਵਨ ਜਿਸ ਨੇ ਸਾਜ਼ਸ਼ ਤਿਆਰ ਕੀਤੀ
ਮੁਕਬਰ ਚਿਤ ਰੱਖਣ ਪੰਥ ਖਾਰ ਉਸਦੇ।

ਤਥਾ

ਕਾਨਾ ਕੋਹੜੀ ਕਮਾਲ ਪੁਰ ਪਿੰਡ ਦਾ ਸੀ
ਵਾਹਿਦਾ ਮੁਆਫ ਦਲੂ ਛੀਨੀਵਾਲ ਦਾ ਸੀ।
ਭੰਗੂ ਭੂਪਾ ਖੋਜੀ ਅਗਵਾਹ ਕੀਤੇ
ਪੈੜਾਂ ਝੂਠੀਆਂ ਲਭ ਵਿਖਾਲਦਾ ਸੀ।
ਰਾਏ ਕੋਟ ਦੇ ਇਹ ਅਗਵਾਹ ਹੈਸਨ
ਰਾਮੋ ਔਰਤ ਨੂੰ ਦਲੂ ਸਿਖਾਲਦਾ ਸੀ।
ਗਲਾਬੂ ਝੂਠੀ ਅਗਵਾਹੀ ਸੀ ਆਣ ਦਿਤੀ
ਗਿਆਨੀ ਸਿੰਘ ਰਤਨ ਸਿੰਘ ਕਾਤਲਾਂ ਨਾਲਦਾ ਸੀ।
ਕਈ ਮਹੀਨੇ ਮੁਕੱਦਮਾ ਰਿਹਾ ਚਾਲੂ
ਸਿਸ਼ਨ ਜੱਜ ਕਾਵਨ ਇਹੋ ਭਾਲਦਾ ਸੀ।
ਬਾਬਾ ਜੀ ਨਾ ਦਿੱਤਾ ਧਿਆਨ ਕੋਈ
ਭਾਣਾ ਮੰਨਦੇ ਓਹ ਅਕਾਲ ਦਾ ਸੀ ॥੯੧॥

---

()ਸਰਦਾਰ ਰਤਨ ਸਿੰਘ ਪਟਿਆਲੇ ਫੌਜ ਦਾ ਅਜੀਟਨ ਸੀ ੧੯੨੨ ਨੂੰ ਨੌਕਰੀ ਛੱਡ ਕੇ ਸੰਤ ਖਾਲਸਾ ਹੋਕੇ ਅੰਗਰੇਜ ਦੇ ਉਲਟ ਗਰਮੋ ਗਰਮ ਪ੍ਰਚਾਰ ਕਰਦਾ ਸੀ।

## ਨੈਕ ਨੈਬ ਜੱਜ ਨੇ ਬਾਬਾ ਜੀ ਨੂੰ ਕਹਿਣਾ

ਬਾਬਾ ਜੀ ਤੇ ਭੁਗਤੇ ਅਗਵਾਹ ਜੇਹੜੇ
ਝੂਠੇ ਦਿਸਦੇ ਉਹਨਾਂ ਦੇ ਖਿਆਲ ਬਾਬਾ।
ਪੈੜਾਂ ਝੂਠੀਆਂ ਦੇ ਚਿੰਨ੍ਹ ਦਸਨ ਖੋਜੀ
ਉਹ ਵੀ ਝੂਠ ਹੁੰਦਾ ਦਸਦੇ ਹਾਲ ਬਾਬਾ।
ਕਾਨਾ ਦਲੂ ਗਲਾਬੂ ਮੁਕਬਰਾਂ ਨੇ
ਰਾਮੇ ਝੂਠੀ ਗਵਾਹ ਕਮਾਲ ਬਾਬਾ।
ਮੁਕਰ ਜਾਵੋ ਅਸੀਂ ਕਾਤਲਾਂ ਨਾਲ ਨਾਹੀਂ
ਕਰਾਂ ਦੋਹਾਂ ਨੂੰ ਮੈਂ ਬਹਾਲ ਬਾਬਾ।
ਬਿਸ਼ਨ ਸਿੰਘ ਬਿਆਨ ਨਾ ਤੁਸਾਂ ਦਿਤੇ
ਹੁੰਦੇ ਰਹੇ ਕਿਉਂ ਤੁਸੀਂ ਇਕਬਾਲ ਬਾਬਾ।੯੨।

## ਸੂਬੇ ਗਿਆਨੀ ਸਿੰਘ ਜੀ ਨੇ ਕਹਿਣਾ

ਦੇਸ਼ ਧਰਮ ਹੇਤ ਲਗ ਸਰੀਰ ਜਾਵੇ
ਸਾਨੂੰ ਰਤੀ ਨਾ ਸੰਗ ਵਿਚਾਰ ਭਾਈ।
ਧਰਮ ਹੇਤ ਲਗੇ ਗੁਰੂ ਪੰਜਵੇਂ ਨੇ
ਦਿਤੇ ਆਪਣੇ ਸੀਸ ਨੇ ਵਾਰ ਭਾਈ।
ਮਨੀ ਸਿੰਘ ਤਾਰੂ ਸਿੰਘ ਸ਼ਹੀਦ ਹੋ ਗਏ
ਜਸ ਉਹਨਾਂ ਦਾ ਵਿਚ ਸੰਸਾਰ ਭਾਈ।
ਅੰਮ੍ਰਿਤ ਪਾਨ ਕੀਤਾ ਦਸਮੇ ਗੁਰੂ ਵਾਲਾ
ਡਰ ਮੌਤ ਦਾ ਦਿਤਾ ਵਿਸਾਰ ਭਾਈ।
ਮਰਨਾ ਸਚ ਤੇ ਅੰਤ ਨੂੰ ਹੈ ਮਰਣਾ
ਗੁਲਾਮ ਰਾਜ ਜੋ ਹੈ ਕਿਸੇ ਕਾਰ ਭਾਈ।
ਭਾਂਡਾ ਭਰਿਆ ਹੈ ਮਲ ਮੂਤ ਵਾਲਾ
ਭੰਨ ਜਾਣਾ ਫਰੰਗੀ ਦੇ ਵਾਰ ਭਾਈ।
ਦੂਜੀ ਵਾਰ ਆਈਏ ਜਨਮ ਧਾਰ ਕੇ ਤੇ

ਅੰਗਰੇਜ਼ ਕਢਾਂਗੇ ਹਿੰਦੋਂ ਬਾਹਰ ਭਾਈ।
ਬੂਚੜ ਖਾਨਾ ਨਾ ਹੋਵੇਗਾ ਦੇਸ਼ ਅੰਦਰ
ਗਊ ਨਾਲ ਕਰਸਨ ਸਭੇ ਪਿਆਰ ਭਾਈ।
ਸੁਣ ਕੇ ਕਲਮ ਜੱਜ ਮੂੰਹ ਦੇ ਵਿਚ ਪਾਈ
ਕਰੇ ਬਾਬਾ ਜੀ ਨੂੰ ਨਮਸਕਾਰ ਭਾਈ।
ਬਿਸ਼ਨ ਸਿੰਘ ਤੁਸੀਂ ਰੱਬ ਦਾ ਰੂਪ ਬਾਬਾ
ਜੱਜ ਆਖਦਾ ਜਾਵਾਂ ਬਲਿਹਾਰ ਭਾਈ ॥੯੩॥

## ਜੱਜ ਨੇ ਸਜ਼ਾ ਲਿਖਣੀ

ਕਾਨੂੰਨ ਵਿਚ ਅਗਵਾਹਾਂ ਦੇ ਕਹਿਣ ਉਤੇ
ਜੱਜ ਮਿਸਲ ਲਿਖਦਾ ਕਲਮ ਨਾਰ ਬਾਬਾ।
ਗਿਆਨੀ ਸਿੰਘ ਰਤਨ ਸਿੰਘ ਨਹੀਂ ਕਾਤਲ
ਨਾ ਮੰਨਦੀ ਭਾਵੇਂ ਸਰਕਾਰ ਬਾਬਾ।
ਅਗਵਾਹ ਭੁਗਤੇ ਬਾਬੇ ਤੇ ਉਲਟ ਸਾਰੇ
ਲਿਖਦਾ ਹੁਕਮ ਕਾਨੂੰਨ ਇਨਸਾਰ ਬਾਬਾ।
ਕਤਲ ਰਾਏ ਕੋਟ ਕਰੀ ਨਹੀਂ ਦੋਹਾਂ ਸਿੰਘਾਂ
ਨਹੀਂ ਦੋਏ ਇਹ ਕਾਤਲਾਂ ਨਾਰ ਬਾਬਾ।
ਵਾਰ ਵਾਰ ਅਗਵਾਹੀਆਂ ਭੁਗਤੀਆਂ ਨੇ
ਬੂਚੜ ਮਾਰੇ ਸਰਦਾਰ ਤਲਵਾਰ ਬਾਬਾ।
ਗਿਆਨੀ ਸਿੰਘ ਸੂਬਾ ਰਤਨ ਸਿੰਘ ਦੋਏ
ਮੌਤ ਫਾਂਸੀ ਨਾਲ ਦੇਣੇ ਮਾਰ ਬਾਬਾ।
ਅਠਾਰਾਂ ਸੌ ਈਸਵੀ ਤੇਈ ਨਵੰਬਰ
ਹੁਕਮ ਲਿਖਿਆ ਮਿਸਲ ਸਰਕਾਰ ਬਾਬਾ।
ਛੱਬੀ ਨਵੰਬਰ ਸੂਰਜ ਦੇ ਸਤ ਵਜੇ
ਛੱਡ ਤੁਰਨਗੇ ਇਹ ਸੰਸਾਰ ਬਾਬਾ।

ਅਦਾਲਤ ਲਿਖ ਕੇ ਸਜਾ ਸੁਣਾਇਗੀ ਜੀ
ਘਿਸਨ ਸਿੰਘ ਨੂੰ ਕਿਹਾ ਪੁਕਾਰ ਬਾਬਾ ।।੯੪।।

## ਬਾਬਾ ਜੀ ਨੇ ਜੱਜ ਨੂੰ ਕਹਿਣਾ

ਬਾਬੇ ਕਿਹਾ ਸੀ ਹੱਸ ਕੇ ਓਸ ਵੇਲੇ
ਭਾਵੇਂ ਜੀਵੀਏ ਬਰਸ ਹਜ਼ਾਰ ਭਾਈ।
ਅਕਾਲ ਪੁਰਬ ਦਿੱਤਾ ਹੁਕਮ ਜਦੋਂ ਆ ਕੇ
ਛੱਡ ਤੁਰਨਾ ਸੁਖ ਸੰਸਾਰ ਭਾਈ।
ਗਿਆਨੀ ਸਿੰਘ ਅਨੰਦ ਪ੍ਰਸਿੱਧ ਹੈਸਨ
ਚਿਹਰੇ ਲਾਲ ਚਮਕਣ ਅੰਗਿਆਰ ਭਾਈ।
ਮਰਕੇ ਅਸੀਂ ਜਾਣਾ ਸਿੰਘਾਂ ਸਾਥ ਆਹਾ
ਲੱਖ ਲਖ ਨੇ ਸ਼ੁਕਰ ਕਰਤਾਰ ਭਾਈ।
ਗੁਰੂ ਅਰਜਨ ਜੀ ਧਰਮ ਤੇ ਜਿੰਦ ਵਾਰੀ
ਕੀਤਾ ਧਰਮ ਦਾ ਸੀ ਸਤਿਕਾਰ ਭਾਈ।
ਨੌਵੇਂ ਗੁਰੂ ਜੀ ਸੀਸ ਕੁਰਬਾਨ ਕੀਤਾ
ਧਰਮ ਰਖਿਆ ਵਿਚ ਸੰਸਾਰ ਭਾਈ।
ਸਾਹਿਬਜਾਦੇ ਸ਼ਹੀਦ ਸਰਹਿੰਦ ਹੋਏ
ਸਿੱਖ ਧਰਮ ਦਾ ਚਿਤ ਪਿਆਰ ਭਾਈ।
ਮਨੀ ਸਿੰਘ ਜੀ ਤੇ ਤਾਰੂ ਸਿੰਘ ਵੇਖੋ
ਜਿੰਦੜੀ ਧਰਮ ਉਤੇ ਗਏ ਵਾਰ ਭਾਈ।
ਭਾਂਡਾਂ ਭੰਨਣਾ ਵਾਰ ਫਰੰਗੀਆਂ ਦੇ
ਸ਼ਹੀਦਾਂ ਸਿੰਘਾਂ ਦੇ ਕਰੀਏ ਦੀਦਾਰ ਭਾਈ।
ਬਿਸ਼ਨ ਸਿੰਘ ਗਊ ਧਰਮ ਤੇ ਜਾਨ ਵਾਰਨ
ਕੂਕੇ ਸਿੰਘ ਸਦਾ ਸੇਵਾਦਾਰ ਭਾਈ ।।੯੫।।

ਦੋਹਰਾ (ਵਾਕ ਕਵੀ)

ਸੂਬਾ ਗਿਆਨੀ ਸਿੰਘ ਜੀ ਤੇ ਰਤਨ ਸਿੰਘ ਜੀ ਬੀਰ ॥
ਕੋਠੀ ਘਲੇ ਗੋਰਿਆਂ ਲੁਧਿਆਣੇ ਜੇਹਲ ਤੀਰ ॥



ਵਾਕ ਕਵੀ

ਕੀਤਾ ਗਿਆ ਫਰੇਬ ਸੀ ਨਾਲ ਸਿੰਘਾਂ
ਹੈ ਫਰੰਗੀਆਂ ਫਾਂਸੀ ਸੁਨਾਉਣ ਵੇਲੇ।
ਨਵੰਬਰ ਤੇਈ ਦਿਤਾ ਪੌਣ ਸਿੰਘ ਫਾਂਸੀ
ਕੋਈ ਆਵੇ ਨਾ ਸਿੰਘ ਛਡੌਣ ਵੇਲੇ।
ਐਤਵਾਰ ਚੌਵੀ ਤਰੀਕ ਆਈ ਮੂਹਰੇ
ਅਪੀਲ ਲਿਖੀ ਨਾ ਤਾਰੀਖ ਖਜੌਣ ਵੇਲੇ।
*ਸੋਮਵਾਰ ਪੰਝੀ ਨਵੰਬਰ ਕਰੀ ਛੁਟੀ
ਬੰਦ ਕਰਨ ਕਚਹਿਰੀਆਂ ਔਣ ਵੇਲੇ।
ਛੱਬੀ ਨਵੰਬਰ ਹਿੰਘ ਸ਼ਹੀਦ ਕਰਨੇ
ਭੈਣ ਰਤਨ ਸਿੰਘ ਦੀ ਆਈ ਬਚੌਣ ਵੇਲੇ।
ਸੋਮਵਾਰ ਮਿਲਦੀ ਆ ਕੇ ਅਫਸਰਾਂ ਨੂੰ
ਰਤਨ ਸਿੰਘ ਦੀ ਮੌਤ ਹਟੌਣ ਵੇਲੇ।
ਬਿਸ਼ਨ ਸਿੰਘ ਰਤਨੀ ਭੈਣ ਰਤਨ ਸਿੰਘ ਦੀ
ਮਿਲੀ ਜੇਹਲ ਆਣ ਫਾਂਸੀ ਪੌਣ ਵੇਲੇ।੮੬।



---

*ਸੂਬਾ ਲੱਖਾ ਸਿੰਘ ਜੀ ਸਤਿਗੁਰਾਂ ਦੇ ਭੇਜੇ ਹੋਏ ਅਪੀਲ ਕਰਨ ਆਏ। ਅੰਗਰੇਜਾਂ ਨੇ ਛੁਟੀ ਕਰ ਦਿਤੀ ਸੋਮਵਾਰ ਪੰਝੀ ਨਵੰਬਰ ਨੂੰ।

# ਸਰਦਾਰ ਰਤਨ ਸਿੰਘ ਦੀ ਭੈਣ

ਰਤਨੀ ਭੈਣ ਨੇ ਵੀਰ ਦੀ ਸੁਣੀ ਫਾਂਸੀ
ਸਿਫਾਰਸ਼ ਰਾਜ ਤੋਂ ਲੈ ਛੁਡੋਣ ਆਈ।
ਆਈ ਜੇਹਲ ਅੰਦਰ ਵਿਚ ਲੁਧਿਆਨੇ
ਗਲੋਂ ਰਤਨ ਸਿੰਘ ਫਾਂਸੀ ਲੁਹੋਣ ਆਈ।
ਵੀਰ ਸਦ ਕੇ ਪਾਸ ਬਠਾਲ ਲਿਆ
ਤਰਲੇ ਲੈਣ ਦੇ ਸਿਦਕ ਡੁਲੋਣ ਆਈ।
ਆਖੇ ਵੀਰਨਾ ਮੰਨ ਲੇ ਗਲ ਮੇਰੀ
ਜ਼ਿੰਦਗੀ ਮੌਤ ਨੂੰ ਮੈਂ ਖਜੋਣ ਆਈ।
ਚੰਦ ਵਾਂਗ ਵੀਰਾ ਮੈਨੂੰ ਰਹੇਂ ਤੂੰ ਦਿਸਦਾ
ਸਿੰਘ ਮੈਂ ਨਹੀਂ ਕਰੀਂ ਬਿਆਨ ਕੂਕਾ।
ਗਿਆਨੀ ਸਿੰਘ ਸੂਬਾ ਕੂਕੇ ਪੰਥ ਦਾ ਹੈ
ਮੈਂ ਨਾਈ ਹਾਂ ਨਹੀਂ ਪਛਾਨ ਕੂਕਾ।

ਤਥਾ

ਕੂੰਜ ਵਾਂਗ ਉਹ ਕਰਨ ਵਿਰਲਾਪ ਲਗੀ
ਮੇਰੀ ਜ਼ਿੰਦੜੀ ਵੀਰ ਨਾ ਢਹਿ ਜਾਵੇ।
ਸਿਫਾਰਸ਼ ਰਾਜੇ ਤੋਂ ਮੈਂ ਹਾਂ ਲੈ ਆਈ
ਫਾਂਸੀ ਗਲ ਤੇਰੇ ਤੋਂ ਲਹਿ ਜਾਵੇ।
ਦਿਸਦਾ ਰਹੇਂ ਤੂੰ ਵਿਚ ਜਹਾਨ ਵੀਰਾ
ਤੇਰੀ ਸ਼ਾਨ ਸਰਦਾਰੀ ਦੀ ਰਹਿ ਜਾਵੇ।
ਮਾਫੀ ਮੰਗ ਲੈ ਗੋਹੇ ਤੋਂ ਇਕ ਵਾਰੀ
ਹਥਕੜੀ, ਬੇੜੀ ਅੱਜ ਲਹਿ ਜਾਵੇ।
ਕੂਕਾ ਸਿੰਘ ਨਾ ਮੇਰੀ ਹੈ ਜਾਤ ਨਾਈ
ਸੂਬੇ ਗਿਆਨੀ ਸਿੰਘ ਨਾਲ ਨਾ ਪਿਆਰ ਮੇਰਾ।

ਰਾਏ ਕੋਟ ਵਿਚ ਬੁਚੜ ਮੈ ਨਹੀਂ ਮਾਰੇ
ਮਾਫੀ ਦੇਵੇ ਸਰਕਾਰ ਕਰਾਰ ਮੇਰਾ।੯੭।



## ਸ: ਰਤਨ ਸਿੰਘ ਨੇ ਭੈਣ ਨੂੰ ਆਖਣਾ

ਜਾਨ ਜਹਾਨ ਖਾਤਰ ਸਿੰਘ ਨਾ ਮੰਗੇ ਮਾਫੀ
ਮੈਂ ਸਿੰਘ ਹਾਂ ਜਾਨ ਨੂੰ ਲਾ ਦੇਵਾਂ।
ਦੇਸ਼ ਮੇਰਾ ਇਹ ਛੇਤੀ ਆਜਾਦ ਹੋਵੇ
ਸਰੀਰ ਧਰਮ ਹੇਤ ਆਹੂਤੀ ਪਾ ਦੇਵਾਂ।
ਉਸ ਮਾਹਿ, ਮਨੀਰ ਗੁਰੂ ਰਾਮ ਸਿੰਘ ਤੋ
ਮੈਂ ਆਪਣੀ ਜਿੰਦ ਘੁਮਾ ਦੇਵਾਂ।
ਮਰਨਾ ਅੰਤ ਨੂੰ ਸਭ ਨੇ ਜਗ ਅੰਦਰ
ਮੈਂ ਧਰਮ ਹੇਤ ਸੀਸ ਜਾ ਦੇਵਾਂ।
ਆਫਤਾਬ, ਮਹਿਤਾਬ ਆਕਾਸ਼ ਦਿਸਦਾ
ਧਰਤ ਪਤਾਲ ਦਿਸਦਾ ਦਿਨ ਰਾਤ ਕੂਕਾ।

---

ਇਕ ਸ਼ਾਇਰ ਲਿਖਦਾ ਹੈ—

ਗਿਰੇ ਜੇ ਆਸਮਾਨ ਨੀਚੇ, ਦੁਨੀਆਂ ਉਲਟ ਪੁਲਟ ਜਾਏ।
ਕਮਰ ਆਪਣਾ ਦੂਰ ਛੋਡੇ ਜਾਂ ਕੁਰਸ਼ੀਦ ਵੀ ਹਟ ਜਾਏ।
ਫਲਕ ਪੈ ਫੌਂਜ ਥੰਮ ਤਿੜਕੇ, ਫਰਸ਼ ਮੈ ਕਹੱਟ ਜਾਏ।
ਸਾਗਰ ਸਮੁੰਦ ਆਪਣੀ ਹਸਤੀ ਕੋ ਲੇਕਰ,ਕੂਜੇ ਮੇ ਸਮੱਟ ਜਾਏ।
ਮਨਕ ਬਦਲੇ, ਫਲਕ ਬਦਲੇ
ਮਗਰ ਮੁਮਕਨ ਨਹੀਂ ਸਿੰਘ ਕੀ ਜਬਾਂ ਬਦਲੇ।
ਮੌਤ ਦੇਖ ਘੁੰਮਰ ਪਾਵਨ
ਸਿੰਘ ਨਾ ਬਦਲੇ ਜੇ ਸਮਾਂ ਬਦਲੇ।

ਬੁਧ ਸਿੰਘ ਕੂਕਾ ਮੇਰਾ ਬਾਪ ਹੈ ਸੀ
ਮੈਂ ਸਿੰਘ ਹਾਂ ਮੇਰੀ ਹੈ ਜਾਤ ਕੂਕਾ।੮੪।

ਤਥਾ

ਖੰਡੇ ਧਾਰ ਪੀ ਕੇ ਖੰਡੇ ਚੜ੍ਹ ਨਚਦੇ
ਲਾੜੀ ਮੌਤ ਦਾ ਵਰ ਖੰਜੋਣ ਆਈ।
ਸੋਨਾ, ਕੱਚ ਦੇ ਵਟੇ ਵਟੌਣ ਆਈ
ਸਿਖੀ ਸਿਦਕ ਤੇ ਮੈਨੂੰ ਹਟੌਣ ਆਈ।
ਭਜਨ ਸਤਿਗੁਰੂ ਰਾਮ ਸਿੰਘ ਮੈਂ ਲਿਤਾ
ਭੈਣ ਝਲੀਏ ਕਿਉਂ ਝੱਲ ਲੌਣ ਆਈ।
ਮੈਂ ਸ਼ਹੀਦ ਹੋਵਾਂ ਧਰਮ ਦੇਸ਼ ਖਾਤਰ
ਮੈਨੂੰ ਮੌਤ ਤੂੰ ਆਪ ਡਰੌਣ ਆਈ।
ਫੇਰ ਕਹੀਂ ਨ ਭੈਣ ਜੀ ਸੁਖਨ ਮੂੰਹ ਤੇ
ਰਤਨ ਸਿੰਘ ਨਾਈ ਨਹੀਂ ਜਾਤ ਕੂਕਾ।
ਬੁਧ ਸਿੰਘ ਮੇਰਾ ਬਾਪ ਸਿੰਘ ਕੂਕਾ
ਦਿਨ ਰਾਤ ਅੰਦਰ ਰਵੇ ਜਾਤ ਕੂਕਾ।

ਵਾਕ ਕਵੀ

ਸ਼ੇਰ ਚੀਕੇ ਨਾ ਦੁਖ ਦੇ ਵਿਚ ਦੇਖੋ
ਕਦ ਰੋਂਦਾ ਨਾ ਪਿੰਜਰੇ ਬੰਦ ਅੰਦਰ।
ਫੜਨ ਬਾਜ ਅੱਖਾਂ ਸੂਈ ਨਾਲ ਸਿਉਂਦੇ
ਬਾਜ਼ ਚੂੰ ਚੂੰ ਕਰਨਾ ਰੰਦ ਅੰਦਰ।
ਸਿੰਘ ਮੌਤ ਤੋਂ ਡਰਦਾ ਨਾ ਮੰਗੇ ਮਾਫੀ
ਤਾਹੀਂ ਬਣੇ ਅਸਮਾਨ ਹੈ ਚੰਦ ਅੰਦਰ।
ਜਿੰਦ ਧਰਮ ਦੇਸ਼ ਤੇ ਵਾਰ ਦੇਂਦੇ
ਮੌਤ ਆਸ਼ਕਾਂ ਦੇ ਹੈ ਪਸੰਦ ਅੰਦਰ।
ਖੂਨੀ ਕੋਠੀਆਂ ਦੀ ਰਤਨ ਸਿੰਘ ਆਇਆ

ਪੁਛਿਆ ਬਾਬੇ ਸ਼ਹੀਦਾਂ ਦਾ ਰੰਗ ਕਿਧਰ।
ਤੇਰੀਆਂ ਅੱਖੀਆਂ ਦੇ ਵਿਚ ਨੀਰ ਆਵੇ
ਮੌਤੋਂ ਡਰ ਗਿਆ ਦਿਸਦਾ ਢੰਗ ਕਿਧਰ।੯੦।



## ਸਰਦਾਰ ਰਤਨ ਸਿੰਘ ਜੀ ਨੇ ਬਾਬਾ ਜੀ ਨੂੰ ਦਸਣਾ

ਰਤਨ ਸਿੰਘ ਜੀ ਹੱਸ ਕੇ ਦਸਦੇ ਨੇ
ਬੀਤਿਆ ਦਜਿਆ ਭੈਣ ਦਾ ਹਾਲ ਬਾਬਾ।
ਉਹਦੀਆਂ ਸੁਣ ਕੇ ਮਨ ਕੁਝ ਹੋਰ ਹੋਇਆ
ਮੈਂ ਘਾਬਰ ਗਿਆ ਸੀ ਵਾਲ ਵਾਲ ਬਾਬਾ।
ਮੈਂ ਆਖਿਆ ਮਾਫੀ ਨਾ ਮੈਂ ਮੰਗਾਂ
ਫਾਂਸੀ ਹ ਰ ਪਾਵਾਂ ਬਾਬੇ ਨਾਲ ਬਾਬਾ।
ਸੂਬੇ ਗਿਆਨੀ ਸਿੰਘ ਦੀ ਗੱਲ ਸੁਣ ਕੇ
ਲਾਇਆ ਰਤਨ ਸਿੰਘ ਜੀ ਛਾਤੀ ਨਾਲ ਬਾਬਾ।
ਮਰਨਾ ਹੱਸ ਕੇ ਸਿਖਿਆ ਹੈ ਸਿੰਘਾਂ
ਭਾਵੇਂ ਮੌਤ ਚਰਖੜੀ ਤਿੰਨ ਤਲਵਾਰ ਹੋਵੇ।
ਭਾਵੇਂ ਦੇਗ ਹੋਵੇ ਪਈ ਭੱਠ ਉਤੇ
ਗੋਲਾ ਤੋਪ ਦਾ ਛਾਤੀ 'ਚ ਮਾਰ ਹੋਵੇ।੯੧।

## ਪੰਜੀ ਨਵੰਬਰ ਨੂੰ ਜੇਹਲ ਦਰੋਗਾ ਨੇ ਬਾਬਾ ਜੀ ਪਾਸ ਅਰਜ਼ ਕਰਨੀ

ਦਰੋਗਾ ਜੇਹਲ ਦਾ ਬਾਬੇ ਦੇ ਪਾਸ ਆਇਆ
ਝੁਕ ਚਰਨਾਂ ਉਤੇ ਹਥ ਜੋੜ ਆਖੇ।
ਜੋ ਕੁਝ ਖਾਵਣਾ ਖਾਬਾ ਜੀ ਚਿਤ ਥੋੜੇ

ਦੁਧ ਘਿਉ ਬਦਾਮ ਦੀ ਲੋੜ ਆਖੇ।
ਤੁਸੀਂ ਬਾਬਾ ਜੀ ਰੂਪ ਭਗਵਾਨ ਦਿਸਦੇ
ਵਸ ਕਾਨੂੰਨ ਜਾਣਾ ਦੇਹ ਛੋੜ ਆਖੇ।
ਦੇਵਾਂ ਲਿਆ ਮੈਂ ਜੋ ਕੁਝ ਕਹੇ ਮੈਂ ਤਾਂ
ਬਿਸ਼ਨ ਸਿੰਘ ਦਰੋਗਾ ਹਥ ਜੋੜ ਆਖੇ।੯੨।

## ਬਾਬਾ ਗਿਆਨੀ ਸਿੰਘ ਜੀ

ਤੰਦ ਚੰਮਦੀ ਸਾਡੇ ਨਾ ਗਲ ਪਾਇਓ
ਨੀਲੀ ਗੁਥਲੀ ਨਾ ਬੰਨ੍ਹ ਕੇ ਮਰਾਂਗੇ ਜੀ।
ਹਥ ਲਾਵੇ ਨਾ ਚੂਹੜਾ ਜੋ ਹੋਰ ਕੋਈ
ਤਖਤੀ ਚੜ੍ਹ ਗਲ ਫਾਂਸੀ ਆਪੇ ਕਰਾਂਗੇ ਜੀ।
ਅਸੀਂ ਧਰਮ ਹੇਤ ਜਿੰਦ ਵਾਰਨੀ ਹੈ
ਸਿਖ ਧਰਮ ਅੰਦਰ ਸਾਗਰ ਤਰਾਂਗੇ ਜੀ।
ਬਿਸ਼ਨ ਸਿੰਘ ਬਾਬਾ ਜੀ ਨੇ ਬਚਨ ਕੀਤਾ
ਮੌਤੋਂ ਸੰਗ ਨ ਰਖ ਕੇ ਡਰਾਂਗੇ ਜੀ।੯੩।

ਤਥਾ ॥

ਬਸਤਰ ਚਿਟੇ ਪੁਸ਼ਾਕੇ ਨਵੇਂ ਲਿਆਵੋ
ਏਹ ਅਸਾਂ ਨੂੰ ਤੁਸੀਂ ਲਿਆ ਦੇਵੋ।
ਦਹੀਂ ਨਾਲ ਅਸ਼ਨਾਨ ਹੈ ਅਸੀਂ ਕਰਨਾ
ਪਾਣੀ ਸਿੰਘ ਦੇ ਹਥੋਂ ਮੰਗਵਾ ਦੇਵੋ।
ਦਰੋਗੇ ਸਦ ਮਹਿਰਾ ਹਾਜਰ ਆਣ ਕੀਤਾ
ਬਾਬੇ ਆਖਿਆ ਪਰੇ ਹਟਾ ਦੇਵੋ।
ਕੜਾ, ਕੱਛ, ਕਿਰਪਾਨ ਨਾ ਸਿੰਘ ਹੈ ਇਹ
ਪਾਣੀ ਲੈਣਾ ਨਾ ਇਹਨੂੰ ਭਜਾ ਦੇਵੋ।
ਬਿਸ਼ਨ ਸਿੰਘ ਅਸੀਂ ਕਰਨਾ ਇਸ਼ਨਾਨ ਖੂਹ ਤੇ

ਈਸਵੀ ੧੮੭੧ ੨੬ ਨਵੰਬਰ ਸੂਬਾ ਗਿਆਨੀ ਸਿੰਘ ਜੀ, ਸ: ਰਤਨ ਸਿੰਘ ਜੀ
ਲੁਧਿਆਣੇ ਜੇਹਲ ਅਗੇ ਸ਼ਹੀਦ ਹੋ ਰਹੇ ਹਨ।



ਪਾਣੀ ਡੋਲ ਦਾ ਕੱਢ ਕੇ ਨਹਾਵਾਂਗੇ ਜੀ ।
ਰਸੇ ਰੇਸ਼ਮੀ ਫਾਂਸੀ ਦੀ ਥਾਂ ਜਿਥੇ
ਤੁਰਕੇ ਅਸੀਂ ਆਪ ਉਥੇ ਜਾਵਾਂਗੇ ਜੀ ।੯੪।

ਦੋਹਰਾ

ਬਾਬੇ ਜੀ ਦੇ ਬਚਨ ਸੁਣ ਦਰੋਗਾ ਕਰੇ ਪਰਬੰਧ ॥
ਸ਼ਹੀਦ ਹੋਣ ਸਵੇਰ ਨੂੰ ਹਸਕੇ ਕੂਕੇ ਚੰਦ ॥
ਦਰੋਗੇ ਕਿਹਾ ਹਥ ਜੋੜ ਕੇ, ਜੋ ਕੁਝ ਆਖੋ ਆਪ ॥
ਕਰ ਦੇਵੇ ਸਰਕਾਰ ਸਭ, ਕੀਤਾ ਜੋ ਤੁਸੀਂ ਵਾਕ ॥

## ਸੂਬਾ ਗਿਆਨੀ ਸਿੰਘ ਤੇ ਸਰਦਾਰ ਰਤਨ ਸਿੰਘ ਜੀ ੧੯੭੧ ਛੱਬੀ ਨਵੰਬਰ ਵੀਰਵਾਰ ਸੂਰਜ ਨਾਲ ਸ਼ਹੀਦ ਹੋਣਾ ਜੇਹਲ ਦੇ ਮੂਹਰੇ

ਛੱਬੀ ਨਵੰਬਰ ਨੂੰ ਸਿੰਘਾਂ ਨੇ ਉਠ ਤੜਕੇ
ਖੂਹ ਤੋਂ ਕਢ ਪਾਣੀ ਮਾਂਜ ਡੋਲ ਆਹਾ ।
ਪਹਿਰੇ ਫੌਜ ਦੇ ਪੁਲਸ ਦੇ ਸੀ ਲਗੇ
ਖੜੇ ਵੇਖਣ ਫਰੰਗੀ ਜੋ ਕੋਲ ਆਹਾ ।
ਸਣੇ ਕੇਸ ਇਸ਼ਨਾਨ ਕਰ ਪਾਏ ਬਸਤਰ
ਬਾਣੀ ਪੜੀ ਉਚੀ ਉਚੀ ਬੋਲ ਆਹਾ ।
ਨਿਤ ਨੇਮ ਦੀ ਕਰੀ ਅਰਦਾਸ ਪਹਿਲੇ
ਦੋਏ ਗਏ ਹੈਸਨ ਫਾਂਸੀ ਕੋਲ ਆਹਾ ।
ਪੜ੍ਹਿਆ ਸ਼ਬਦ ਪਰੇਮ ਦੇ ਨਾਲ ਸਾਰੇ
ਕਵਨ ਗੁਣ ਪ੍ਰਨਾਪਤ ਮਿਲੋ ਅਮੋਲ ਆਹਾ ।
ਖੜੇ ਹਿੰਦੂ, ਸਿਖ, ਮੁਸਲਮਾਨ ਆਹਾ
ਕੀਤੇ ਸਿੰਘਾਂ ਨੇ ਬਚਨ ਸੀ ਮੋਲ ਆਹਾ ।੯੫।

## ਸੂਬਾ ਗਿਆਨੀ ਸਿੰਘ ਜੀ ਨੇ ਅੰਤਰ ਧਿਆਨ ਹੋ ਅਰਦਾਸ ਕਰਨਾ ਫਾਂਸੀ ਪਾਸ

ਗਲ ਪਾ ਪਲਾ ਅਰਦਾਸ ਕਰਦੇ
ਨਾਨਕ ਗੁਰੂ ਦਸਮੇ ਦਿਉ ਦਿਦਾਰ ਸਾਨੂੰ ।
ਰੂਪ ਬਾਰਵਾਂ ਧਾਰਿਆ ਸਤਿਗੁਰੂ ਜੀ
ਅੰਤ ਵੇਲੇ ਆ ਕਰ ਦਿਉ ਪਾਰ ਸਾਨੂੰ ।
ਰਾਏ ਸਿੰਘ ਦੀ ਰਖਿਆ ਜਿਵੇਂ ਕੀਤੀ
ਤੁਸੀਂ ਆਪ ਆਵੋ ਕਰਨ ਹਾਰ ਸਾਨੂੰ ।
ਦਰਸ਼ਨ ਮੰਗਦੇ ਅਸੀਂ ਦੋਏ ਹੇਠ ਫਾਂਸੀ
ਸਤਿਗੁਰੂ ਰਾਮ ਸਿੰਘ ਜੀ ਆਕੇ ਤਾਰ ਸਾਨੂੰ।੯੬।



## ਸੂਬਾ ਗਿਆਨੀ ਸਿੰਘ ਜੀ ਨੂੰ ਸਤਿਗੁਰਾਂ ਨੇ ਦਰਸ਼ਨ ਦੇਣੇ

ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਅੰਦਰ
ਆਸਾ ਵਾਰ ਦੇ ਵਿਚ ਦਿਵਾਨ ਸਤਿਗੁਰ ।
ਪਉੜੀ ਅਠਾਰਵੀਂ ਦਾ ਰਾਗੀ ਪਾਠ ਕਰਦੇ
ਗੁਰਾਂ ਹਥ ਕਰ ਕੀਤਾ ਫੁਰਮਾਨ ਸਤਿਗੁਰ ।
ਕਰੋ ਸਿੰਘੋ ਤੁਸੀਂ ਅਰਦਾਸ ਜਲਦੀ
ਸਿੰਘ ਸੁਣ ਹੋਏ ਪਰੇਸ਼ਾਨ ਸਤਿਗੁਰ ।
ਬਿਸ਼ਨ ਸਿੰਘ ਜੀ ਸਿੰਘ ਅਰਦਾਸ ਕੀਤੀ
ਸਤਿਗੁਰੂ ਉਠੇ ਮਿਹਰਵਾਨ ਸਤਿਗੁਰ ।
ਸਹੇਲ ਸਿੰਘ ਕੀਤੀ ਅਰਜ ਗੁਰਾਂ ਅਗੇ
ਵਾਰ ਪੂਰੀ ਨਾ ਹੋਈ ਅਰਦਾਸ ਦਾਤਾ ।

ਗੁਰਾਂ ਆਖਿਆ ਭਾਈ ਸਹੇਲ ਸਿੰਘਾ
ਗਿਆਨੀ ਸਿੰਘ ਦੇ ਜਾਵਾਂ ਮੈਂ ਪਾਸ ਦਾਤਾ।
ਵੇਲੇ ਅੰਤ ਦੇ ਉਹਨੇ ਯਾਦ ਕਰਕੇ
ਖੜੇ ਸਿੰਘ ਦੋਏ ਫਾਂਸੀ ਪਾਸ ਦਾਤਾ।
ਮੇਰੀ ਜਿੰਦ ਤੇ ਜਾਨ ਤੇ ਰੋਮ ਭਾਈ
ਯਾਦ ਕਰਨ ਫਾਂਸੀ ਹੇਠ ਆਨ ਦੋਏ।
ਮੇਰੇ ਟੁਕੜੇ ਜਿਗਰ ਦੇ ਵਿਛੜਦੇ ਨੇ
ਮੇਰੇ ਟੁਟਦੇ ਸ਼ਾਨ ਤੇ ਜਾਨ ਦੋਏ।
ਸਿੰਘ ਆਖਦਾ ਤੇਰੀਆਂ ਤੂੰ ਜਾਣੇ
ਜਾਣ ਸਕਦਾ ਕੀ ਇਨਸਾਨ ਦਾਤਾ।
ਅੰਤਰਜਾਮੀ ਤੇਰੀ ਹੈ ਨਿਗਾਹ ਸਾਰੇ
ਜਾਨਣਹਾਰ ਤੂੰ ਹੈਂ ਭਗਵਾਨ ਦਾਤਾ।
ਆਂਸੂ ਨੇਤਰਾਂ ਤੋਂ ਆਏ ਸਤਿਗੁਰਾਂ ਦੇ
ਰੁਮਾਲ ਨਾਲ ਪੂੰਜਣ ਮਿਹਰਵਾਨ ਦਾਤਾ।
ਅੰਦਰ ਵੜਕੇ ਬੰਦ ਕਵਾੜ ਕੀਤਾ
ਸਿੰਘਾਂ ਦੋਹਾਂ ਪਾਸ ਪੁਜੇ ਹੈਸਨ ਧਿਆਨ ਦਾਤਾ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ
ਗਿਆਨੀ ਸਿੰਘ ਲਗੇ ਦਰਸ਼ਨ ਪਾਨ ਦਾਤਾ।
ਗੁਰੂ ਨਾਨਕ ਆਏ ਗੁਰੂ ਪੰਜਵੇਂ ਸੀ
ਨੌਵੇਂ ਗੁਰੂ ਦਸਵੇਂ ਪਰਵਾਨ ਦਾਤਾ।
ਸਾਹਿਬਜ਼ਾਦੇ ਤਾਰੂ ਸਿੰਘ ਮਨੀ ਸਿੰਘ ਜੀ
ਸਬੇਗ ਸਿੰਘ ਜੀ ਕਰਨ ਸਨਮਾਨ ਦਾਤਾ।
ਗਿਆਨੀ ਸਿੰਘ ਅੰਤਰ ਧਿਆਨ ਸੀ ਅਰਜ ਕਰਦੇ
ਕੀਤਾ ਬਚਨ ਗੁਰੂ ਰਾਮ ਸਿੰਘ ਮਿਹਰਵਾਨ ਦਾਤਾ।
ਧਰਮ ਹੇਤ ਸੀਸ ਵਾਰੋ ਸਦਾ ਤੁਸੀਂ
ਜਾਣ ਛਡ ਬਿਲੇ ਹਿੰਦੁਸਤਾਨ ਦਾਤਾ।

ਹੋਵੇ ਧਰਮ ਸਾਰੇ ਹੀ ਦੇਸ਼ ਅੰਦਰ
ਤੁਹਾਡਾ ਝੂਲੇਗਾ ਹਿੰਦ ਨਿਸ਼ਾਨ ਦਾਤਾ।
ਸਤਿਗੁਰ ਬਚਨ ਕਰ ਸੀ ਅਲੋਪ ਹੋਏ
ਚੜ੍ਹੇ ਤਖਤੀ ਤੇ ਸਿੰਘ ਕੁਰਬਾਨ ਦਾਤਾ।
ਬਿਸ਼ਨ ਸਿੰਘ ਏ ਕੂਕਾ ਇਤਿਹਾਸ ਦਸਦਾ
ਸੂਬਾ ਗਿਆਨੀ ਸਿੰਘ ਦੀ ਦਾਸਤਾਨ ਦਾਤਾ।੬੭

# ਸੂਬਾ ਗਿਆਨੀ ਸਿੰਘ ਜੀ ਵਲੋਂ ਅੰਗਰੇਜ਼ਾਂ ਨੂੰ ਫਿਟਕਾਰ ਪਾਉਣੀ

ਤਖਤੀ ਚਾੜ੍ਹ ਫਾਂਸੀ ਨੂੰ ਗਲ ਪਾ ਕੇ
ਗਿਆਨੀ ਸਿੰਘ ਜੀ ਕਹੇ ਲਲਕਾਰ ਬਿਲਿਆ।
ਕਤਲ ਕੀਤੀ ਨਾ ਅਸਾਂ ਨੇ ਬੁਚੜਾਂ ਦੀ
ਲਿਆ ਪਾ ਓਏ ਫਾਂਸੀ ਦਾ ਹਾਰ ਬਿਲਿਆ।
ਕਾਤਲ ਅਸੀਂ ਨਾ ਹਾਂ ਸਿੰਘ ਓਏ
ਨੀਵੀਂ ਘਤੀ ਕਿਉਂ ਮੂੰਹ ਉਪਾਰ ਬਿਲਿਆ।
ਭਾਰਤ ਦੇਸ਼ ਅੰਦਰ ਨੇਕੀ ਨਹੀਂ ਤੁਹਾਡੀ
ਮਾਰੋ ਗਊਆਂ ਤਾਈਂ ਬਦਕਾਰ ਬਿਲਿਆ।
ਦੋ ਮਰਾਂਗੇ ਫੇਰ ਕੀ ਅੰਤ ਹੋਇਆ
ਸ਼ੇਸ਼ ਨਾਗ ਹੈ ਅਗੋਂ ਤਿਆਰ ਬਿਲਿਆ।
ਦਸ ਮਹੀਨੇ ਕਿਸੇ ਜੱਟੀ ਦੀ ਕੁਖ ਰਹਿਕੇ
ਅਸੀਂ ਆਵਾਂਗੇ ਦੂਸਰੀ ਵਾਰ ਬਿਲਿਆ।
ਕਰਨਾ ਦੇਸ ਆਜ਼ਾਦ ਫਰੰਗੀਆ ਓਏ
ਜੁਲਮੀ ਜਾਵਣਗੇ ਸਾਗਰੋਂ ਪਾਰ ਬਿਲਿਆ।
ਗਿਣ ਗਿਣ ਕੇ ਬਦਲਾ ਹੈ ਅਸਾਂ ਲੈਣਾ
ਥੋੜੇ ਦਿਨਾਂ ਤਕ ਰਹੋ ਤਿਆਰ ਬਿਲਿਆ।

ਜੈਕਾਰੇ ਮਾਰ ਕੇ ਸਿੰਘ ਸ਼ਹੀਦ ਹੋਏ
ਬਿਸ਼ਨ ਸਿੰਘ ਫਰੰਗੀ ਫਿਟਕਾਰ ਬਿਲਿਆ।
ਅਠਾਰਾਂ ਸੌ ਕਹੱਤਰ ਈਸਵੀ ਸੀ
ਛੱਬੀ ਨਵੰਬਰ ਦਿਨ ਹੈਸੀ ਵੀਰਵਾਰ ਵਾਰੀ।
ਗਿਆਨੀ ਸਿੰਘ ਰਤਨ ਸਿੰਘ ਸੀਸ ਵਾਰੇ
ਦੋਏ ਗਏ ਬੈਕੁੰਠ ਦੇ ਵਾਰ ਵਾਰ ਵਾਰੀ।
ਲੁਧਿਆਣੇ ਜੇਹਲਾਂ ਦੇ ਪਿਪਲ ਹੇਠਾਂ
ਸਿੰਘ ਧਰਮ ਤੇ ਹੋਏ ਨਿਸਾਰ ਵਾਰੀ।
ਸਤਿ ਸ੍ਰੀ ਅਕਾਲ ਦੀ ਗੂੰਜ ਆਈ
ਹੋਈ ਆਕਾਸ਼ ਅੰਦਰ ਜੈ ਜੈ ਕਾਰ ਵਾਰੀ।
ਜਿਸ ਧਰਤੀ ਤੇ ਖੂਨ ਸ਼ਹੀਦ ਡੁਲ੍ਹਦਾ
ਝੰਡਾ ਝੁਲਦਾ ਉਥੇ ਜਹਾਨ ਅੰਦਰ।
ਬਿਸ਼ਨ ਸਿੰਘ ਸ਼ਹੀਦਾਂ ਦਾ ਜਸ ਹੁੰਦਾ
ਹੁੰਦਾ ਰਵੇਗਾ ਧਰਤ ਅਸਮਾਨ ਅੰਦਰ।੬੮



## ਸੂਬਾ ਗਿਆਨੀ ਸਿੰਘ ਅਤੇ ਰਤਨ ਸਿੰਘ ਜੀ ਦੀਆਂ ਸ਼ਹੀਦੀ ਦੇਹਾਂ ਦਾ ਸਸਕਾਰ

ਭੈਣੀ ਸਾਹਿਬ ਤੇ ਸਤਿਗੁਰੂ ਰਾਮ ਸਿੰਘ ਜੀ
ਸਿੰਘ ਘਲੇ ਸੀ ਕਰ ਵਿਚਾਰ ਪਹਿਲੇ।
ਸੂਬਾ ਲੱਖਾ ਸਿੰਘ ਜੀ ਤੇ ਕਾਹਨ ਸਿੰਘ ਦੋਏ
ਹੋਰ ਸਿੰਘ ਹੈਸਨ ਪੰਜ ਚਾਰ ਪਹਿਲੇ।
ਗਿਆਨੀ ਸਿੰਘ ਦਾ ਭਰਾ ਹਰਨਾਮ ਸਿੰਘ ਜੀ
ਸ਼ਹੀਦ ਦੋਹਾਂ ਦਾ ਕੀਤਾ ਸਤਕਾਰ ਪਹਿਲੇ।
ਰਤਨ ਸਿੰਘ ਸਰਦਾਰ ਦੇ ਆਏ ਵਾਰਿਸ
ਗੁਰਮੁਖ ਸਿੰਘ ਗੁਰਦਿਤ ਸਿੰਘ ਸੁਦਾਰ ਪਹਿਲੇ।

ਰਤਨੀ ਭੈਣ ਸੀ ਸ਼ਹੀਦ ਰਤਨ ਸਿੰਘ ਜੋ
ਰਤਨ ਸਿੰਘ ਦੇ ਸੀ ਰਿਸ਼ਤੇਦਾਰ ਪਹਿਲੇ।
ਦੇਹਾਂ ਦੋਹਾਂ ਦੀਆਂ ਪਲੰਗਾਂ ਤੇ ਚੁਕ ਤੁਰੇ
ਸ਼ਬਦ ਪੜ੍ਹਦੇ ਲੰਘੇ ਬਾਜ਼ਾਰ ਪਹਿਲੇ।
ਕਿਲੇ ਪਾਸ ਜੋ ਬੁਢੇ ਦਰਿਆ ਕੰਢੇ
ਇਸ਼ਨ ਨ ਕਰਾਏ ਸੀ ਸਿੰਘਾਂ ਸਮਾਰ ਪਹਿਲੇ।
ਅਰਦਾਸਾ ਸੋਧ ਕੇ ਘਿਉ ਸਮਗਰੀਆਂ
*ਦੋਹਾਂ ਸਿੰਘਾਂ ਦੇ ਕਰੇ ਸਸਕਾਰ ਪਹਿਲੇ।
ਬਿਸ਼ਨ ਸਿੰਘ ਫਰੰਗੀਆਂ ਜੁਲਮ ਕੀਤਾ
ਬੇਦੋਸ਼ ਸਿੰਘ ਦੋ ਦਿਤੇ ਮਾਰ ਪਹਿਲੇ।
()ਸੁੰਦਰ ਸਿੰਘ ਸ਼ਹੀਦਾਂ ਦੀ ਦੇਹਾਂ ਦੀ ਰਾਖ
ਪਾਈ ਗਾਗਰ ਨਾਲ ਪਿਆਰ ਬੇਲੀ।
ਗੁਰਦਿਤ ਸਿੰਘ ਸਰਦਾਰ ਦਾ ਬਾਗ ਹੈ ਸੀ
ਪਾਣੀ ਡੱਗੀ ਦਾ ਹੈ ਵਿਚਕਾਰ ਬੇਲੀ।
ਸ਼ਹੀਦ ਰਾਖ ਸਾਗਰ ਡੂੰਘਾ ਕਰ ਟੋਆ
ਰਖੀ ਉਸ ਥਾਂ ਸੀ ਯਾਦਗਾਰ ਬੇਲੀ।
ਆਏ ਗਏ ਪਾਂਧੀ ਨਿਤ ਪੀਣ ਪਾਣੀ
ਜਲ ਨਹਿਰ ਦਾ ਹੈ ਠੰਡਾ ਠਾਰ ਬੇਲੀ।
ਆਏ ਸਾਲ ਸਰਦਾਰ ਸੀ ਭੋਗ ਪਾਉਂਦਾ
ਕਰਤਾਰ ਗੜ੍ਹ ਰਿਹਾ ਸੇਵਾਦਾਰ ਬੇਲੀ।
ਸਾਲ ਉਨੀ ਸੌ ਅਠਾਈ ਦੀ ਪੂਰਨਮਾਸ਼ੀ
ਕਤੇ ਮਾਸ ਨੂੰ ਕਰੇ ਸਤਕਾਰ ਬੇਲੀ।
ਭੋਗ ਸ੍ਰੀ ਗਰੰਥ ਦੇ ਸੀ ਪਾਉਂਦਾ

---

*ਸ਼ਹੀਦੀ ਯਾਦਗਾਰ ਕਿਲੇ ਪਾਸ ਲੁਧਿਆਣੇ ਹੈ।
()ਸ: ਗੁਰਦਿਤ ਸਿੰਘ ਜੀ ਦੇ ਮੁਖਤਿਆਰ ਸਨ।

ਗੁਰਦਿਤ ਸਿੰਘ ਸੀ ਸਰਦਾਰ ਬੇਲੀ।
ਇਹਦੇ ਮਰੇ ਪਿਛੋਂ ਸ੍ਰਦਾਰ ਗੁਰਬਖਸ਼ ਸਿੰਘ ਜੀ
ਪੁਤਰ ਉਸ ਦਾ ਹੈ ਪਰਵਾਰ ਬੇਲੀ।
ਨਾਮਧਾਰੀ ਉਹ ਪੰਥ ਦੇ ਰਹੇ ਸੇਵਕ
ਗਿਆ ਉਹ ਭੀ ਸੁਰਗ ਸੁਧਾਰ ਬੇਲੀ।
ਉਹਦੀ ਅੰਸ ਤੇ ਬੰਸ ਸਰਦਾਰ ਸਾਰੇ
ਗੁਰੂ ਘਰ ਸੇਵਕ ਸੇਵਾਦਾਰ ਬੇਲੀ।
ਬਿਸ਼ਨ ਸਿੰਘ ਸ਼ਹੀਦਾਂ ਦਾ ਲਿਖ ਸਾਕਾ
ਰਿਹਾ ਗੁਰੂ ਕੀ ਫਤਹਿ ਉਚਾਰ ਬੇਲੀ।੯੯

ਵਾਕ ਕਵੀ

ਪੰਜਾਬ ਦੇਸ਼ ਅੰਦਰ ਸਿੰਘ ਕੂਕਿਆਂ ਦੇ
ਖਤਮ ਕੀਤੇ ਪਰਵਾਰ ਫਰੰਗੀਆਂ ਨੇ।
ਕਈ ਫਾਂਸੀਆਂ ਤੋਪ ਦੇ ਨਾਲ ਮਾਰੇ
ਕੈਦੀ ਉਮਰ ਕਰ ਮਾਰੇ ਫਰੰਗੀਆਂ ਨੇ।
ਸਤਿਗੁਰੂ ਰਾਮ ਸਿੰਘ ਜੀ ਸੂਬੇ ਸਾਥ ਗੁਰ ਦੇ
ਪਰਦੇਸ ਉਮਰ ਬੰਦ ਕਰੇ ਫਰੰਗੀਆਂ ਨੇ।
(ਬਾਗੀ ਕੂਕਾ) ਵਿਚ ਪੜ੍ਹੋ ਹਾਲ ਸਾਰਾ
ਬਿਸ਼ਨ ਸਿੰਘ ਜ਼ੁਲਮ ਫਰੰਗੀਆਂ ਦੇ।
ਭਾਰਤ ਦੇਸ਼ ਆਜ਼ਾਦ ਦੇ ਕਰਨ ਬਦਲੇ
ਕਈ ਸਿੰਘ ਸ਼ਹੀਦੀਆਂ ਪਾ ਗਏ।
ਕਈ ਵਿਚ ਪਰਦਜ ਸੀ ਉਮਰ ਕੈਦੀ
ਦੇਸ਼ ਪਿਆਰ ਦੇ ਵਿਚ ਸਮਾ ਗਏ।੧੦੦

ਦੋਹਰਾ

ਭੂਲ ਚੂਕ ਸੋਧਣ ਵਿਦਵਾਨ, ਰਾਏ ਕੋਟ ਦਾ ਹਾਲ॥
ਬਿਸ਼ਨ ਸਿੰਘ ਬੇਂਤਾਂ ਲਿਖੀਆਂ, ਸਤਿ ਸ੍ਰੀ ਅਕਾਲ॥
ਸਾਂਝ ਜਗਤ ਵਿਚ ਦਾਸ ਦੀ, ਹਰਾ ਭਾਗ ਪਰਵਾਰ॥

ਗਿਆਨੀ ਬੂਟਾ ਸਿੰਘ ਦੀ ਅੰਸ ਬੰਸ ਗੁਲਜ਼ਾਰ ॥
ਜੀਵਨ ਨਗਰ ਵਿਚ ਹੈ, ਅਜ ਕਲ ਸਾਡਾ ਵਾਸ ॥
ਲਿਖਿਆ ਖੋਜ ਕਰ ਮੈ, ਰਾਏ ਕੋਟ ਸ਼ਹੀਦ ਇਤਿਹਾਸ ॥
॥ ਇਤੀ ਸੰਪੂਰਨ ॥

੧੯੯੦ ਬਿਕ੍ਰਮ ਵਿਚ ਦਸਤਖਤ
ੴ ਬਿਸ਼ਨ ਸਿੰਘ ਹਿਸਟੋਰੀਅਨ ਨੰਗਲ

## ਸੰਤ ਗੰਡਾ ਸਿੰਘ ਜੀ ਸ਼ੇਰ ਗਿੱਲ



ਆਪ ਦਾ ਜਨਮ ਪਿੰਡ ਰੈਸਰ ਜ਼ਿਲਾ ਲੁਧਿਆਣਾ ਸ: ਰੋਡਾ ਸਿੰਘ ਦੇ ਘਰ ਮਾਈ ਫਤੇਹਿ ਕੌਰ ਤੇ ੧੯੭੯ ਵਿਚ ਹੋਇਆ। ਉਬਰਦੀ ਜੁਆਨੀ ਅੰਦਰ ਸੂਬਾ ਮਸਤਾਨ ਸਿੰਘ ਜੀ ਦੇ ਸੰਗਤ ਵਿਚ ਨਾਮ ਰੰਗਣ ਵਿਚ ਰੰਗੀਚੇ ਗਏ। ਗੁਰਮੁਖੀ ਬੋਧ ਭਾਈ ਬਗਾ ਸਿੰਘ ਤੋਂ ਪਾ ਕੇ ਸ੍ਰੀ ਗਰੰਥ ਸਾਹਿਬ ਪਾਠੀ ਹੋ ਗਏ। ਭਾਈ ਭਾਗ ਸਿੰਘ ਜੋਤਸ਼ੀ ਤੇ ਬਗਾ ਸਿੰਘ, ਗੰਡਾ ਸਿੰਘ ਜੀ ਭਜਨ ਵਿਚ ਬਿਰਤੀ ਜੋੜ ਕੇ ਨਾਮ ਮਸਤੀ ਸਰੂਰ ਵਿਚ ਤਾਰੀਆਂ ਲਾਉਂਦੇ ਰਹੇ। ਪਿਤਾ ਜੀ ਨੇ ਆਪ ਦਾ ਅਨੰਦ ਕਰ ਦਿੱਤਾ। ਆਪ ਗ੍ਰਿਹਸਤੀ ਜੀਵਨ ਵਿਚ ਵਿਰਕਤ ਠਾਠ ਰਖਦੇ ਸੀ। ੨੦ ਸਾਲ ਦੀ ਉਮਰ ਵਿਚ ਦੇਸ਼ ਭਗਤ ਕੋਮਨਿਸਟਾਂ ਦੇ ਵਰਕਰ ਹੋ ਗਏ। ਆਪ ਨੇ ਖੂਬ ਗਰਮੋ ਗਰਮ ਪ੍ਰਚਾਰ ਕੀਤਾ। ਪਾਰਟੀ ਦੇ ਲੀਡਰਾਂ ਦੇ ਵਰੰਟ ਕਢੇ ਜਾਂਦੇ ਤਾਂ ਉਹ ਆਪ ਪਾਸ ਸੈਹੂ

ਆਣੇ ਖੇਤ ਵਿਚ ਆ ਕੇ ਨਿਵਾਸ ਕਰਦੇ। ਆਪ ਦੁਧ ਘਿਉ ਪ੍ਰਸ਼ਾਦਾ ਦਿੰਦੇ। ਪ੍ਰਚਾਰ ਕਰਨ ਦੇ ਸਮੇਂ ਆਪ ਦੇ ਗੀਤ ਦੀ ਗੂੰਜ ਹੁਣ ਤਕ ਆ ਰਹੀ ਹੈ—

ਖਫਣ ਬੰਨ ਸਿਰਾਂ ਤੇ ਨਿਕਲੇ, ਸਿਰ ਧੜ ਬਾਜ਼ੀ ਲਾਵਾਂਗੇ
ਜ਼ੋਰ ਜ਼ੁਲਮ ਅਤੇ ਧਕੇ ਸ਼ਾਹੀ ਚਾਰ ਚੁਰੇਰੇ ਛਾਈ ਹੈ।
ਬਣ ਗਏ ਅੰਨੇ ਅਮਨ ਦੇ ਰਾਖੇ ਡਾਕੂਆਂ ਲੁਟ ਮਚਾਈ ਹੈ।

ਆਪ ਨੂੰ ਇਸ ਗੀਤ ਗਾਉਣ ਵਿਚ ਪੁਲਸ ਨੇ ਗ੍ਰਿਫਤਾਰ ਕਰ ਲਿਆ। ਮੈਜਿਸਟਰੇਟ ਦੇ ਪੇਸ਼ ਕੀਤਾ ਗਿਆ। ਅਫਸਰ ਨੇ ਕਿਹਾ ਗੰਡਾ ਸਿੰਘ ਤੁਮ ਤੋ ਭੋਲਾ ਭਾਲਾ ਕੂਕਾ ਦਿਸਦਾ ਹੈ। ਸਰਕਾਰ ਤੋਂ ਮਾਫੀ ਮੰਗ ਲੈ।' ਗੰਡਾ ਸਿੰਘ ਜੀ ਨੇ ਆਖਿਆ 'ਜੇ ਮੇਰੇ ਹਥਕੜੀ ਨਾ ਲਗੀ ਹੁੰਦੀ ਤਾਂ ਮੈਂ ਤੈਨੂੰ ਹੁਣੇ ਹੀ ਦਸ ਦਿੰਦਾ ਤੈਂ ਕੀ ਕਿਹਾ ਹੈ।' ਮੈਜਿਸਟਰੇਟ ਨੇ ਨਾਲ ਦੇ ਸਾਥੀਆਂ ਨੂੰ ਨੌ ਮਹੀਨੇ ਕੇਦ ਕਰ ਦਿਤਾ ਸੀ। ਗੰਡਾ ਸਿੰਘ ਦੇ ਵਲ ਤਕ ਕੇ ਦੋ ਸਾਲ ਕੈਦ ਲਿਖ ਕੇ ਮੁਲਤਾਨ ਵਿਚ ਘਲ ਦਿੱਤਾ।

ਆਪ ਕੈਦ ਕੱਟ ਕੇ ਭੈਣੀ ਸਾਹਿਬ ਅੰਮ੍ਰਿਤ ਛਕਣ ਵਾਸਤੇ ਪੁਜੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਨੂੰ ਥਾਪੀ ਦੇ ਕੇ ਬਚਨ ਕੀਤਾ ਸਿੱਖ ਕੀ ਤੇ ਮਾਫੀ ਕੀ।

ਸ੍ਰੀ ਸਤਿਗੁਰਾਂ ਨੇ ਸਵਾ ਲਖ ਪਾਠ ਸ੍ਰੀ ਗਰੰਥ ਸਾਹਿਬ ਦਾ ਆਰੰਭ ਕੀਤਾ ਜਿਸ ਦਾ ਨਾਮ ਪੱਤ੍ਰਾ ਪਾਠ ਸੀ। ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸਨ। ਅੰਗਰੇਜ਼ ਦੇ ਪਿਠੂਆਂ ਸਿਖਾਂ ਨੇ ਸੰਨ੧੯੨੯.੧੩ ਫ੍ਰਵਰੀ ਮੂਲਾਪੁਰ ਦੇ ਅਡੇ ਤ ਇਜਲਾਸ ਕਰਕੇ ਪਾਠ ਕਰਨ ਵਾਲੇ ਨਾਮਧਾਰੀ ਸਿੰਘਾਂ ਤੇ ਅਤੀ ਅਯੋਗ ਘਿਰਣਾ ਕਰਾ ਦਿੱਤੀ। ਭਾਈ ਗੰਡਾ ਸਿੰਘ ਜੀ ਰੇਸਰ ਨੇ ਦੁਸ਼ਟ ਦਮਨ ਜਥੇ ਨਾਲ ਅੰਗਰੇਜ ਦੇ ਹਾਮੀਆਂ ਦੀ ਪਿਠ ਲਵਾ ਦਿਤੀ। ਦੁਸਟ ਦਮਨ ਜਥੇ ਦੇ ਪ੍ਰਧਾਨ ਸੂਬਾ ਗੁਰਬਖਸ਼ ਸਿੰਘ ਜੀ ਚੱਕ ਅਤੇ ਰੇਸਰ ਦੇ ਭਾਗ ਸਿੰਘ ਜੀ ਵੈਦ ਜਥੇਦਾਰ ਮਿਹਰ ਸਿੰਘ ਸਿਆੜ,

ਭਾਈ ਗੰਡਾ ਸਿੰਘ ਜੀ ਰੈਜਰ ਨੇ ਦਿੜ੍ਹ ਦੁਸ਼ਟ ਦਮਨ ਜਥੇ ਨੇ ਝੂਠਿਆਂ ਦੇ ਬਦਲ ਉਡਾ ਕੇ ਸਚ ਦਾ ਪ੍ਰਕਾਸ਼ ਕਰ ਦਿੱਤਾ। (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ) ਭਾਈ ਗੰਡਾ ਸਿੰਘ ਜੀ ਨੂੰ ਸ੍ਰੀ ਜੀਵਨ ਨਗਰ ਵਿਚ ਜਮੀਨ ਬਖਸ਼ ਦਿਤੀ । ਆਪ ਅਜ ਕਲ ਪ੍ਰਵਾਰ ਸਮੇਤ ਦਮਦਮੇ ਵਿਚ ਨਿਵਾਸ ਰਖਦੇ ਹੋਏ ਨਾਮਧਾਰੀ ਪੰਥ ਦੇ ਸਤਿਕਾਰ ਯੋਗ ਹਨ। ਸੰਤ ਗੰਡਾ ਸਿੰਘ ਜੀ ਰਾਏ ਕੋਟ ਦੇ ਨਾਮਧਾਰੀ ਸ਼ਹੀਦਾਂ ਸਿੰਘਾਂ ਦੇ ਸ਼ਹੀਦ ਬਿਲਾਸ ਨੂੰ ਪੰਥ ਦੇ ਵਿਚ ਪ੍ਰਚਾਰਨ ਲਈ ਲੇਖਕ ਨੂੰ ਉਤਸ਼ਾਹ ਕਰ ਰਹੇ ਹਨ। ੨੦) ਸੰਤ ਪ੍ਰੀਤਮ ਸਿੰਘ ਜੀ ਫਲੇੜ, ਰਿਗਾਸਤ ਸੰਗਰੂਰ, ਸ: ਗੁਰਦਿਤ ਸਿੰਘ ਮੰਡੀ ਡਬ ਵਾਲੀ ੫) ਸ੍ਰੀ ਪ੍ਰੀਤਮ ਸਿੰਘ ਪੰਛੀ ਹਰੀ ਪੁਰਾ ਖੋਟੇਆਂ ਵਾਲੇ ੧੦) ਸੰਤ ਭੂਪ ਸਿੰਘ ੨੦) ਸ੍ਰੀ ਅਜੈਬ ਸਿੰਘ ੧੦) ਸਾਰਿਆਂ ਦਾ ਲੇਖਕ ਧੰਨਵਾਦ ਕਰਦਾ ਹੈ।

— ਲੇਖਕ ਦੇ ਛਪੇ ਪਰਸੰਗ —

੧. ਇਨਕਲਾਬੀ ਕੂਕਾ ੨. ਬਾਗੀ ਕੂਕਾ ੩. ਆਜ਼ਾਦੀ ਲਹਿਰ ਵਿਚ ਨਾਮਧਾਰੀ ਦੇਵੀਆਂ ੪. ਰਾਏ ਕੋਟ ਦੇ ਵਿਚ ਨਾਮ-ਧਾਰੀ ਸਿੰਘ ਸ਼ਹੀਦ ੫. ਕੂਕਾ ਸਿੱਖ ਤੇ ਅੰਗਰੇਜ ਰਾਜ ੬. ਸ਼ਹੀਦ ਬਿਲਾਸ ਸ੍ਰੀ ਅੰਮ੍ਰਿਤਸਰ।

ਅਣਛਪੇ ਪੁਸਤਕ:—

੧, ਮਲੇਰ ਕੋਟਲੇ ਵਿਚ ਸਤਾਂ ਤੋਪਾਂ ਨਾਲ ਨਾਮਧਾਰੀ ਮਸਤ ਨਾ ਦਲ ਸ਼ਹੀਦ ੨: ਜੋਤ ਦਾ ਜਾਮਾਂ ਸ੍ਰੀ ਗੁਰੂ ਹਰੀ ਸਿੰਘ ਜੀ ਦੀਆਂ ਸਾਖੀਆਂ ੩, ਅੜਬੰਗੀ ਦਾ ਖੂੰਡਾ ੪. ਕੂਕੇ ਦੀ ਕ੍ਰਿਪਾਨ ੫. ਸਾਗਰੋਂ ਪਾਰ ੬.ਟਹਿਕਦੇ ਫੂਲ ਜਿਉਂ ੨ ਦਾਨੀ ਸਜ਼ਣ ਸਹਾਇਤਾ ਦੇਣਗੇ ਤਿਉਂ ਤਿਉਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਵਿਚ ਪ੍ਰਕਾਸ਼ੇ ਜਾਣਗੇ

ਦਾਸ—ਬਿਸ਼ਨ ਸਿੰਘ ਹਿਸਟੋਰੀਅਨ

ਪੁਸਤਕ ਮੰਗਾਉਣ ਦਾ ਪਤਾ—

## ਗਿਆਨੀ ਬੂਟਾ ਸਿੰਘ ਘੜੀ ਸਾਜ,

ਵੈਦ ਰਾਜ, ਦਮਦਮਾ ਡਾ. ਖਾਸ, ਜ਼ਿਲਾ ਹਿਸਾਰ (ਹਰਿਆਣਾ)

## ਲੇਖਕ ਦੀ ਕਲਮ ਤੋਂ

# ਨਾਮਧਾਰੀ ਪ੍ਰਸੰਗ

੧. ਆਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ

੨. ਇਨਕਲਾਬੀ ਕੂਕਾ

੩. ਬਾਗੀ ਕੂਕਾ

੪. ਸ਼ਹੀਦ ਬਿਲਾਸ ਰਾਏ ਕੋਟ

੫. ਸ਼ਹੀਦ ਬਿਲਾਸ ਸ੍ਰੀ ਅੰਮ੍ਰਿਤਸਰ

੬. ਕੂਕਾ ਸਿਖ ਤੇ ਅੰਗਰੇਜ਼ ਰਾਜ

੭. ਸ੍ਰੀ ਭਗਤ ਨਾਮਦੇਵ ਬਾਣੀ ਦਾ ਟੀਕਾ ਤੇ ਜਨਮ ਸਾਖੀ

੮. ਸ੍ਰੀ ਭਗਤ ਰਵਿਦਾਸ ਪ੍ਰਕਾਸ਼

੯. ਉਸਤਤਿ ਨਾਮਾ ਸਤਿਗੁਰੂ ਰਾਮ ਸਿੰਘ ਜੀ

ਰਚਿਤ ਬਾਬਾ ਕਾਹਲਾ ਸਿੰਘ ਨੰਦਾਲਾਂ ਵਾਲੇ,

ਮੰਗਾਉਣ ਦਾ ਪਤਾ :—

**ਗਿਆਨੀ ਬੂਟਾ ਸਿੰਘ ਘੜੀ ਸਾਜ਼, ਵੈਦ**

ਡਾ: ਦਮਦਮਾ, ਜ਼ਿਲ